ਸਾਵਣ (ਨਾਨਕਸ਼ਾਹੀ ਸੰਮਤ ੫੫੪)
ਜੁਲਾਈ 2022

2/- ਰੁਪਏ
RNI No. 88/57, Vol. 66, Issue 7, July 2022

ਮਾਸਿਕ

# ਗੁਰਦੁਆਰਾ ਗਜ਼ਟ



ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ।

ੴ ਵਾਹਿਗੁਰੂ ਜੀ ਕੀ ਫ਼ਤਹ॥

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਸਾਵਣ | : | ਨਾਨਕਸ਼ਾਹੀ ਸੰਮਤ ੫੫੪ |
| ਅੰਕ 7 | : | ਜਿਲਦ 66 |
| ਜੁਲਾਈ | : | 2022 |

| | | |
|---|---|---|
| ਸੰਪਾਦਕ | : | ਮਨਜੀਤ ਸਿੰਘ |
| ਐਸੋਸੀਏਟ ਸੰਪਾਦਕ | : | ਡਾ. ਰਾਜਵਿੰਦਰ ਸਿੰਘ ਜੋਗਾ |
| ਤਸਵੀਰਾਂ | : | ਜਤਿੰਦਰ ਸਿੰਘ ਲਾਲੀ |

ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |



Website : www.sgpc.net
E-mail : gurdwaragazette@gmail.com
info@sgpc.net
Phone : 0183-255 3956-60, Ext. 254


## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।


ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

***ਪ੍ਰਤੀ ਕਾਪੀ 2/-ਰੁਪਏ***


# ਤਤਕਰਾ



## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਸਾਵਣ

| | |
|---|---|
| * ਕਿਵਾੜ ਖੁੱਲ੍ਹਣ ਦਾ ਸਮਾਂ | ੨-੧੫ ਵਜੇ ਅੰਮ੍ਰਿਤ ਵੇਲੇ |
| * ਕੀਰਤਨ ਆਰੰਭ | ੨-੧੫ ਵਜੇ ਅੰਮ੍ਰਿਤ ਵੇਲੇ |
| * ਆਸਾ ਦੀ ਵਾਰ ਦਾ ਕੀਰਤਨ ਆਰੰਭ | ੩-੧੫ ਵਜੇ ਸਵੇਰੇ |
| * ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ | ੪-੧੫ ਵਜੇ ਸਵੇਰੇ |
| * ਪਹਿਲਾ ਹੁਕਮਨਾਮਾ | ੪-੪੫ ਵਜੇ ਸਵੇਰੇ |
| * ਪਹਿਲੀ ਅਰਦਾਸ | ੫-੧੫ ਵਜੇ ਸਵੇਰੇ |
| * ਆਸਾ ਦੀ ਵਾਰ ਦੀ ਸਮਾਪਤੀ | ੬-੧੫ ਵਜੇ ਸਵੇਰੇ |
| * ਦੂਸਰੀ ਅਰਦਾਸ ਤੇ ਹੁਕਮਨਾਮਾ | ੬-੩੦ ਵਜੇ ਤੱਕ ਸਵੇਰੇ |

* ਸ਼ਾਮ ਨੂੰ ਸੋ ਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।

| | |
|---|---|
| * ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ | ੧੦-੧੫ ਵਜੇ ਰਾਤ |
| * ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ | ੧੦-੩੦ ਵਜੇ ਰਾਤ |
| * ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ | ੧੦-੪੫ ਵਜੇ ਰਾਤ |

* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ।*

**ਸਕੱਤਰ,**
*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*
*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਜੁਲਾਈ ਤੋਂ 15 ਅਗਸਤ ਤਕ ਦੇ ਇਤਿਹਾਸਕ ਦਿਹਾੜੇ

| | |
|---|---|
| ੧੭ ਜੁਲਾਈ | ਸ. ਤੇਜਾ ਸਿੰਘ ਸਮੁੰਦਰੀ ਲਾਹੌਰ ਕਿਲ੍ਹੇ ਦੀ ਜੇਲ੍ਹ ਵਿਚ ਲੰਮੇ ਵਕਤ ਪਿੱਛੋਂ ੧੯੨੬ ਵਿਚ ਚੜ੍ਹਾਈ ਕਰ ਗਏ। ਆਪ ਅਕਾਲੀ ਲਹਿਰ ਦੇ ਮੁਖੀ ਆਗੂ ਸਨ। ਆਪ ਦੀ ਯਾਦਗਾਰ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਦਾ ਨਾਮ 'ਤੇਜਾ ਸਿੰਘ ਸਮੁੰਦਰੀ ਹਾਲ' ਰੱਖਿਆ ਗਿਆ। (੧੭-੭-੧੯੨੬) |
| ੨੪ ਜੁਲਾਈ | ਬਾਬਾ ਗੁਰਦਿੱਤ ਸਿੰਘ ਜੀ ਕਾਮਾਗਾਟਾ-ਮਾਰੂ ਅਕਾਲ ਚਲਾਣਾ ਕਰ ਗਏ। (੨੪-੭-੧੯੫੪) |
| ੨੮ ਜੁਲਾਈ | ਗਵਰਨਰ ਪੰਜਾਬ ਨੇ ਗੁਰਦੁਆਰਾ ਐਕਟ ਦੀ ਮਨਜ਼ੂਰੀ ਦਿੱਤੀ। (੨੮-੭-੧੯੨੫) |
| ੩੧ ਜੁਲਾਈ | ਸ਼ਹੀਦ ਊਧਮ ਸਿੰਘ ਜੀ ਨੂੰ ਲੰਡਨ ਵਿਚ ਫਾਂਸੀ ਚੜ੍ਹਾਇਆ ਗਿਆ। (੩੧-੭-੧੯੪੦) |
| ੪ ਅਗਸਤ | ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਦੀ ਅਗਵਾਈ ਹੇਠ ਪੰਜਾਬ ਅਤੇ ਸਿੱਖਾਂ ਦੀਆਂ ਹੱਕੀ ਮੰਗਾਂ ਪੂਰੀਆਂ ਕਰਵਾਉਣ ਲਈ ਸ਼੍ਰੋਮਣੀ ਅਕਾਲੀ ਦਲ ਵੱਲੋਂ 'ਧਰਮ ਯੁੱਧ ਮੋਰਚਾ' ਆਰੰਭ ਕੀਤਾ। (੪-੮-੧੯੮੨) |
| ੫ ਅਗਸਤ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜੈਤੋ ਦਾ ਮੋਰਚਾ ਲਾਉਣ ਦਾ ਮਤਾ ਪਾਸ ਕੀਤਾ। (੫-੮-੧੯੨੩) |
| ੭ ਅਗਸਤ | ਗੁਰਦੁਆਰਾ ਐਕਟ (ਗੁਰਦੁਆਰਾ ਕਾਨੂੰਨ) ਗਜ਼ਟ ਕੀਤਾ ਗਿਆ। (੭-੮-੧੯੨੫) |
| ੮ ਅਗਸਤ | ਗੁਰਦੁਆਰਾ ਗੁਰੂ ਕਾ ਬਾਗ, ਮਹੰਤ ਸੁੰਦਰ ਦਾਸ ਦੇ ਕਬਜ਼ੇ 'ਚੋਂ ਛੁਡਾਉਣ ਹਿਤ ਸ਼ਾਂਤਮਈ ਮੋਰਚਾ ਲਗਾਇਆ ਗਿਆ। ਸਰਕਾਰ ਨੇ ਮਹੰਤ ਦਾ ਪੱਖ ਲਿਆ ਅਤੇ ਇਕ ਮਹੀਨਾ ਜੱਥਿਆਂ ਉਤੇ ਬੜੀ ਬੇ-ਦਰਦੀ ਨਾਲ ਲਾਠੀਚਾਰਜ ਹੁੰਦਾ ਰਿਹਾ। ਪਰੰਤੂ ਸਿੰਘਾਂ ਨੇ ਸ਼ਾਂਤੀ ਤੇ ਅਹਿੰਸਾ ਦਾ ਮਾਰਗ ਨਾ ਤਿਆਗਿਆ ਤੇ ਸਿੱਖਾਂ ਦੀ ਬਰਦਾਸ਼ਤ ਅਤੇ ਬਹਾਦਰੀ ਜਗਤ ਪ੍ਰਸਿੱਧ ਹੋ ਗਈ, ਅੰਤ ਸਰਕਾਰ ਝੁੱਕ ਗਈ। ਸਿੱਖਾਂ ਦੀਆਂ ਮੰਗਾਂ ਪੂਰੀਆਂ ਹੋਈਆਂ ਅਤੇ ਮੋਰਚਾ ੧੭ ਨਵੰਬਰ, ੧੯੨੨ ਨੂੰ ਸਫਲਤਾ ਸਹਿਤ ਸਮਾਪਤ ਹੋਇਆ। ਇਸ ਮੋਰਚੇ ਵਿਚ ੫੬੦੫ ਸਿੰਘਾਂ ਨੇ ਗ੍ਰਿਫਤਾਰੀਆਂ ਦਿੱਤੀਆਂ ਅਤੇ ਕਈ ਸਿੰਘਾਂ ਨੇ ਸ਼ਹੀਦੀਆਂ ਪਾਈਆਂ। (੮-੮-੧੯੨੨) |
| ੧੫ ਅਗਸਤ | ਦੇਸ਼ ਦੋ ਹਿੱਸਿਆਂ (ਭਾਰਤ ਅਤੇ ਪਾਕਿਸਤਾਨ) ਵਿਚ ਵੰਡਿਆ ਗਿਆ। ਇਸ ਵੰਡ ਨਾਲ ਸਿੱਖ ਆਪਣੇ ਬਹੁਤ ਸਾਰੇ ਧਾਰਮਿਕ ਤੇ ਇਤਿਹਾਸਕ ਅਸਥਾਨਾਂ ਤੋਂ ਵਾਂਝੇ ਹੋ ਗਏ। (੧੫-੮-੧੯੪੭) |

**ਗੁਰਬਾਣੀ ਵਿਚਾਰ:**

# ਸਾਵਣਿ ਸਰਸੀ ਕਾਮਣੀ...

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥*
*ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥*
*ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥*
*ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥*
*ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥*
*ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥*
*ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥*
*ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥*
*ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥੬॥*

ਜਿਵੇਂ ਸਾਵਣ ਵਿਚ (ਵਰਖਾ ਨਾਲ ਬਨਸਪਤੀ ਹਰਿਆਵਲੀ ਹੋ ਜਾਂਦੀ ਹੈ, ਤਿਵੇਂ ਉਹ) ਜੀਵ-ਇਸਤਰੀ ਹਰਿਆਵਲੀ ਹੋ ਜਾਂਦੀ ਹੈ (ਭਾਵ, ਉਸ ਜੀਵ ਦਾ ਹਿਰਦਾ ਖਿੜ ਪੈਂਦਾ ਹੈ) ਜਿਸ ਦਾ ਪਿਆਰ ਪਰਮਾਤਮਾ ਦੇ ਸੋਹਣੇ ਚਰਨਾਂ ਨਾਲ ਬਣ ਜਾਂਦਾ ਹੈ। ਉਸ ਦਾ ਮਨ, ਉਸ ਦਾ ਤਨ ਪਰਮਾਤਮਾ ਦੇ ਪਿਆਰ ਵਿਚ ਰੰਗਿਆ ਜਾਂਦਾ ਹੈ, ਪਰਮਾਤਮਾ ਦਾ ਨਾਮ ਹੀ (ਉਸ ਦੀ ਜ਼ਿੰਦਗੀ ਦਾ) ਆਸਰਾ ਬਣ ਜਾਂਦਾ ਹੈ, ਮਾਇਆ ਦੇ ਨਾਸ਼ਵੰਤ ਕੌਤਕ ਉਸ ਨੂੰ ਸਾਰੇ ਸੁਆਹ (ਨਿਕੰਮੇ) ਦਿਸਦੇ ਹਨ। (ਸਾਵਣ ਵਿਚ ਜਿਵੇਂ ਵਰਖਾ ਦੀ ਬੂੰਦ ਸੋਹਣੀ ਲੱਗਦੀ ਹੈ, ਤਿਵੇਂ ਪ੍ਰਭੂ-ਚਰਨਾਂ ਦੇ ਪਿਆਰ ਵਾਲੇ ਬੰਦੇ ਨੂੰ) ਹਰੀ ਦੇ ਨਾਮ ਦੀ ਆਤਮਿਕ ਜੀਵਨ ਦੇਣ ਵਾਲੀ ਬੂੰਦ ਪਿਆਰੀ ਲੱਗਦੀ ਹੈ, ਗੁਰੂ ਨੂੰ ਮਿਲ ਕੇ ਉਹ ਮਨੁੱਖ ਉਸ ਬੂੰਦ ਨੂੰ ਪੀਣ ਜੋਗਾ ਹੋ ਪੈਂਦਾ ਹੈ (ਪਰਮਾਤਮਾ ਦੀ ਵਡਿਆਈ ਦੀਆਂ ਨਿੱਕੀਆਂ-ਨਿੱਕੀਆਂ ਗੱਲਾਂ ਭੀ ਉਸ ਨੂੰ ਮਿੱਠੀਆਂ ਲੱਗਦੀਆਂ ਹਨ, ਗੁਰੂ ਨੂੰ ਮਿਲ ਕੇ ਬੜੇ ਸ਼ੌਕ ਨਾਲ ਸੁਣਦਾ ਹੈ)।

ਜਿਸ ਪਰਮਾਤਮਾ ਦੇ ਮੇਲ ਨਾਲ ਸਾਰਾ ਜਗਤ (ਬਨਸਪਤੀ ਆਦਿਕ) ਹਰਿਆ-ਭਰਿਆ ਹੋਇਆ ਹੈ, ਉਹ ਸਭ ਕੁਝ ਕਰਨਹਾਰ ਹੈ, ਵਿਆਪਕ ਹੈ ਤੇ ਬੇਅੰਤ ਹੈ, ਉਸ ਨੂੰ ਮਿਲਣ ਵਾਸਤੇ ਮੇਰਾ ਮਨ ਭੀ ਤਾਂਘਦਾ ਹੈ, ਪਰ ਉਹ ਪਰਮਾਤਮਾ ਆਪ ਹੀ ਆਪਣੀ ਮਿਹਰ ਨਾਲ ਮਿਲਾਉਣ ਦੇ ਸਮਰੱਥ ਹੈ । ਮੈਂ ਉਨ੍ਹਾਂ ਗੁਰਮੁਖ ਸਹੇਲੀਆਂ ਤੋਂ ਸਦਕੇ ਹਾਂ, ਸਦਾ ਕੁਰਬਾਨ ਹਾਂ, ਜਿਨ੍ਹਾਂ ਨੇ ਪਰਮਾਤਮਾ ਦਾ ਮਿਲਾਪ ਹਾਸਲ ਕਰ ਲਿਆ ਹੈ ।

ਹੇ ਨਾਨਕ! (ਬੇਨਤੀ ਕਰ ਤੇ ਆਖ) ਹੇ ਪਰਮਾਤਮਾ! ਮੇਰੇ ਉੱਤੇ ਮਿਹਰ ਕਰ, ਤੂੰ ਆਪ ਹੀ ਗੁਰੂ ਦੇ ਸ਼ਬਦ ਰਾਹੀਂ (ਮੇਰੀ ਜਿੰਦ ਨੂੰ) ਸੰਵਾਰਨ ਜੋਗਾ ਹੈਂ।

ਸਾਵਣ ਦਾ ਮਹੀਨਾ ਉਨ੍ਹਾਂ ਭਾਗਾਂ ਵਾਲੀਆਂ (ਜੀਵ-ਇਸਤਰੀਆਂ) ਵਾਸਤੇ (ਖੇੜਾ ਤੇ ਠੰਡ ਲਿਆਉਣ ਵਾਲਾ) ਹੈ, ਜਿਨ੍ਹਾਂ ਨੇ ਆਪਣੇ ਹਿਰਦੇ (ਰੂਪ ਗਲ) ਵਿਚ ਪਰਮਾਤਮਾ ਦਾ ਨਾਮ (ਰੂਪ) ਹਾਰ ਪਾਇਆ ਹੋਇਆ ਹੈ ॥੬॥

■

*ਸੰਪਾਦਕੀ...*

# ਭਾਈ ਮਨੀ ਸਿੰਘ ਦੀ ਸ਼ਹਾਦਤ ਨੂੰ ਯਾਦ ਕਰਦਿਆਂ

ਸਿੱਖ ਧਰਮ ਦਾ ਇਤਿਹਾਸ ਲਾਸਾਨੀ ਸ਼ਹਾਦਤਾਂ ਨਾਲ ਭਰਪੂਰ ਹੈ। ਇਸ ਦੇ ਵਿਰਸੇ ਤੇ ਪਿਛੋਕੜ ਵਿਚ ਅਤਿ-ਦੁੱਖ ਭਰੀ ਤੇ ਗੌਰਵਮਈ ਵਿਥਿਆ ਪਈ ਹੈ, ਜੋ ਸਿੱਖਾਂ ਅੰਦਰ ਸੁਤੀ ਪਈ ਕੌਮੀ ਭਾਵਨਾ ਨੂੰ ਹਲੂਣ ਕੇ ਜਗਾ ਦੇਣ ਦੇ ਸਮਰੱਥ ਹੈ। ਸਿੱਖ ਇਤਿਹਾਸ ਦੇ ਸੁਨਹਿਰੀ ਪੰਨਿਆਂ ਅੰਦਰ ਗੁਰੂ ਸਾਹਿਬਾਨ ਦੇ ਮਹਾਨ ਗੁਰਸਿੱਖ, ਜੋਧਿਆਂ ਵਿਚੋਂ ਸ਼ਹੀਦ ਭਾਈ ਮਨੀ ਸਿੰਘ ਜੀ ਕਿਸੇ ਜਾਣ-ਪਹਿਚਾਣ ਦੇ ਮੁਥਾਜ ਨਹੀਂ। ਉਹ ੧੩ ਸਾਲ ਦੀ ਉਮਰ ਵਿਚ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਦਰਬਾਰ ਵਿਚ ਹਾਜ਼ਰ ਹੋਏ ਤੇ ਗੁਰੂ ਸਾਹਿਬਾਨ ਦੀ ਸੇਵਾ ਕਰਦੇ ਰਹੇ। ਭਾਈ ਮਨੀ ਸਿੰਘ ਜੀ ਅਜਿਹੇ ਮਹਾਨ ਗੁਰਸਿੱਖ ਸਨ, ਜਿੰਨ੍ਹਾਂ ਨੂੰ ਚਾਰ ਗੁਰੂ ਸਾਹਿਬਾਨ ਦੇ ਦਰਸ਼ਨ ਕਰਨਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤਪਾਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ।ਦਸਮ ਪਾਤਸ਼ਾਹ ਜੀ ਵੱਲੋਂ ਜ਼ੁਲਮ ਖਿਲਾਫ ਲੜੀਆਂ ਜੰਗਾਂ ਵਿਚ ਜਿੱਥੇ ਭਾਈ ਸਾਹਿਬ ਨੇ ਆਪ ਮੋਹਰੀ ਹੋ ਕੇ ਸ਼ਸਤ੍ਰਾਂ ਦੇ ਜੌਹਰ ਦਿਖਾਏ, ਉੱਥੇ ਉਨ੍ਹਾਂ ਦੇ ਦਾਦਾ, ਪਿਤਾ, ਭਰਾ, ਪੁੱਤਰ ਤੇ ਪੋਤਰਿਆਂ ਆਦਿ ਨੇ ਵੀ ਗੁਰੂ ਸਾਹਿਬਾਨ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਲੈ ਕੇ ਖ਼ਾਲਸੇ)ਦੁਆਰਾ ਲੜੀਆਂ ਜੰਗਾਂ ਵਿਚ ਸ਼ਹਾਦਤਾਂ ਪਾਈਆਂ। ਆਪ ਜੀ ਦੇ ਭਰਾ ਭਾਈ ਦਿਆਲਾ ਜੀ ਨੇ ਔਰੰਗਜ਼ੇਬ ਦੇ ਤਸ਼ੱਦਦ ਝਲਦਿਆਂ ਈਨ ਨਾ ਮੰਨਦੇ ਹੋਏ ਦਿੱਲੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਨਮੁੱਖ ਦੇਗ ਵਿਚ ਉਬਾਲੇ ਖਾ ਕੇ ਸ਼ਹਾਦਤ ਦਾ ਜਾਮ ਪੀਤਾ।ਕਹਿਣ ਤੋਂ ਭਾਵ ਭਾਈ ਸਾਹਿਬ ਦੇ ਪਰਿਵਾਰਕਮੈਂਬਰਵੱਡੀ ਗਿਣਤੀ ਵਿਚਜੰਗਾਂ-ਯੁੱਧਾਂ ਵਿਚ ਜੂਝੇ। ਭਾਈ ਸਾਹਿਬ ਦੀ ਵਿਦਵਤਾ ਤੇ ਗਿਆਨ ਨੂੰ ਵੇਖਦਿਆਂ ਹੋਇਆਂ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਨਿਯੁਕਤ ਕੀਤਾ ਗਿਆ। ਸ੍ਰੀ ਦਮਦਮਾ ਸਾਹਿਬ ਸਾਬ੍ਹੋ ਕੀ ਤਲਵੰਡੀ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰੂ ਹੁਕਮ ਅਨੁਸਾਰ ਸ੍ਰੀ ਆਦਿ (ਗੁਰੂ) ਗ੍ਰੰਥ ਸਾਹਿਬ ਦੀ ਸੰਪੂਰਨਤਾ ਸਮੇਂ ਆਪ ਨੇ ਬਤੌਰ ਲਿਖਾਰੀ ਦੀ ਸੇਵਾ ਨਿਭਾਈ। ਆਪ ਜੀ ਨੇ ਤਨੋ, ਮਨੋ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਦੀ ਸੇਵਾ ਸੰਭਾਲ ਕੀਤੀ। 'ਸ਼ਹੀਦ ਬਿਲਾਸ ਭਾਈ ਮਨੀ' ਵਿਚ ਜ਼ਿਕਰ ਹੈ- 'ਲੈ ਕੇ ਸੰਗਤ ਕੂ ਨਾਲ ਮਨੀ ਸਿੰਘ ਤਤਕਾਲ ਪਹੁੰਚਾ ਸੁਧਾ ਸੁਰ ਤਾਲ ਦਰਸ਼ਨ ਪਾਂਵਦਾ ਜੇਠ ਸੁਦੀ ਚੌਥ ਖਾਸ ਕੀਤਾ ਗ੍ਰੰਥ ਪ੍ਰਕਾਸ਼ ਪਹਿਲੇ ਕਰ ਅਰਦਾਸ ਝੰਡਾ ਸਾਹਿਬ ਕੋ ਝੁਲਾਵਦਾ ਸਿੰਘ ਸੁਣ ਸੁਣ ਆਉਣ ਆ ਕੇ ਦਰਸ਼ਨ ਪਾਉਣ ਫਤਹਿ ਗੁਰੂ ਦੀ ਬੁਲਾਉਣ ਗੈਲ ਸਭ ਕੂ ਬਹਾਂਵਦਾ ਦਿੱਤੀ ਬਦਲ ਸੀ ਰੀਤ ਮੀਣੇ ਭਏ ਭੈਅ ਭੀਤ ਭਈ ਖਾਲਸੇ ਕੀ ਜੀਤ ਭਟ ਦੇਗ ਵਰਤਾਂਵਦਾ।'ਇਸ ਪਵਿੱਤਰ ਅਸਥਾਨ ਉਪਰ ਭਾਵੇਂ ਸਿੱਖ ਸੰਗਤ ਰੋਜ਼ਾਨਾਂ ਹੀ ਨਤਮਸਤਕ ਹੋਣ ਲਈ ਆਉਂਦੀ-ਜਾਂਦੀ ਰਹਿੰਦੀ ਸੀ। ਖਾਸ ਕਰਕੇ ਦੀਪਮਾਲਾ (ਦੀਵਾਲੀ) ਮੌਕੇ ਦਰਸ਼ਨ ਇਸ਼ਨਾਨ ਕਰਨ ਲਈ ਵੱਡੀ ਗਿਣਤੀ ਵਿਚ ਸਿੱਖ ਜੁੜਦੇ ਸਨ।ਪਰ ਕਈ ਸਾਲਾਂ ਤੋਂ ਤੁਰਕਾਂ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਦੀਪਮਾਲਾ ਦਾ ਦਿਹਾੜਾਮਾਨਉਣ ਤੋਂ ਹੁਕਮਨ ਬੰਦ ਕੀਤਾ ਹੋਇਆ ਸੀ।ਭਾਈ ਮਨੀ ਸਿੰਘ ਜੀ ਨੇ ਸੰਮਤ ੧੭੯੦ ਬਿ. ਦੀ ਦੀਪਮਾਲਾ ਨੂੰ ਵੱਡੀ ਪੱਧਰ 'ਤੇ ਮਨਾਉਣ ਲਈ ਇਸ ਬਦਲੇ ਦਸ ਹਜ਼ਾਰ ਰੁਪਇਆਲਾਹੌਰ ਦੇ ਸੂਬੇਦਾਰ ਜ਼ਕਰੀਆ ਖਾਨ ਨੂੰ ਦੇਣਾ ਤਹਿ ਕਰਕੇ ਮਨਜ਼ੂਰੀ ਲੈ ਲਈ। ਪਰ ਜ਼ਕਰੀਆ ਖਾਨ ਦੀਵਾਲੀ ਮੌਕੇ ਹੋਣ ਵਾਲੇ ਸਿੱਖਾਂ ਦੇ ਇਕੱਠ ਉਪਰ ਹਮਲਾ ਕਰਕੇ ਉਨ੍ਹਾਂ ਨੂੰ ਖਤਮ ਕਰਨ ਦੇ ਮਨਸੂਬੇ ਬਣਾਉਣ ਲੱਗਾ। ਇਸ ਗੱਲ ਦਾ ਭਾਈ ਮਨੀ ਸਿੰਘ ਜੀ ਨੂੰ ਪਤਾ ਲੱਗ ਗਿਆ ਤੇ ਉਨ੍ਹਾਂ ਨੇ ਸਮੇਂ ਦੀ ਨਜ਼ਾਕਤ ਨੂੰ ਸਮਝਿਆਂ ਸੂਹੀਆਂ ਰਾਹੀਂ ਇਹ

ਖਬਰ ਵੱਖ-ਵੱਖ ਇਲਾਕੇ ਦੇ ਸਿੱਖਾਂ ਤਕ ਪਹੁੰਚਾ ਕੇ ਉਨ੍ਹਾਂ ਨੂੰ ਦੀਵਾਲੀ ਮੌਕੇ ਸ੍ਰੀ ਅੰਮ੍ਰਿਤਸਰ ਵਿਖੇ ਇਕੱਠੇ ਨਾ ਹੋਣ ਦੀ ਅਪੀਲ ਕਰ ਦਿੱਤੀ। ਇਸ ਕਰਕੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਿੱਖ ਬਹੁਤ ਘੱਟ ਗਿਣਤੀ ਵਿਚ ਇਕੱਤਰ ਹੋ ਸਕੇ। ਬਾਅਦ ਵਿਚ ਸੂਬੇ ਨੇ ਦਸ ਹਜ਼ਾਰ ਰੁਪਇਆਂ ਦੀ ਮੰਗ ਕੀਤੀ। ਭਾਈ ਸਾਹਿਬ ਨੇ ਸਾਫ ਇਨਕਾਰ ਕਰ ਦਿੱਤਾ, ਕਿਉਂਕਿ ਹਕੂਮਤ ਦੇ ਮਾੜੇ ਮਨਸੂਬਿਆਂ ਕਰਕੇ ਸੰਗਤ ਤਾਂ ਇਕੱਠੀ ਨਹੀਂ ਹੋ ਸਕੀ ਸੀ। ਜ਼ਕਰੀਆ ਖਾਨ ਨੇ ਭਾਈ ਸਾਹਿਬ ਅਤੇ ਉਨ੍ਹਾਂ ਨਾਲ ਪਰਿਵਾਰ ਤੇ ਕੁਝ ਸਿੱਖਾਂ ਨੂੰ ਕੈਦ ਕਰਨ ਦੇ ਹੁਕਮ ਦੇ ਦਿੱਤੇ। ਉਨ੍ਹਾਂ ਨੂੰ ਲਾਹੌਰ ਲੈ ਜਾ ਕੇ ਅਨੇਕਾਂ ਕਸ਼ਟ ਦਿੱਤੇ ਗਏ ਤੇ ਇਸਲਾਮ ਕਬੂਲ ਕਰਨ ਲਈ ਕਿਹਾ ਗਿਆ। ਇਨਕਾਰ ਕਰਨ 'ਤੇ ਬੱਚਿਆਂ ਤੇ ਇਸਤਰੀਆਂ ਨੂੰ ਜ਼ੇਲ੍ਹ ਵਿਚ ਹੀ ਕਤਲ ਕਰ ਦਿੱਤਾ ਗਿਆ। ਉਨ੍ਹਾਂ ਦੇ ਚਾਚੇ ਨੂੰ ਨਖਾਸ ਚੌਂਕ ਵਿਚ ਉਲਟਾ ਲਟਕਾ ਕੇ ਖੱਲ ਉਤਾਰ ਦਿੱਤੀ। ਜਕਰੀਏ ਦੇ ਹੁਕਮ ਅਨੁਸਾਰ ਲਾਹੌਰ ਦੇ ਨਖਾਸ਼ ਚੌਂਕ ਵਿਚ ਸਭ ਦੇ ਸਾਹਮਣੇ ਭਾਈ ਮਨੀ ਸਿੰਘ ਜੀ ਦੇ ਬੰਦ ਬੰਦ ਕੱਟ ਕੇ ਸ਼ਹੀਦ ਕਰਕੀਤਾ ਗਿਆ।ਆਪ ਜੀ ਨੇ ਸੰਗਤ ਵੱਲੋਂ ਭੇਟਾ ਕੀਤੀ ਗੁਰੂ-ਘਰ ਦੀ ਅਮਾਨਤ ਦੀ ਰਾਖੀ ਕਰਦਿਆਂ, ਗੁਰੂ ਦਾ ਭਾਣਾ ਮੰਨਦੇ ਹੋਏਤੇ ਸਿੱਖ ਪੰਥ ਦੀ ਚੜ੍ਹਦੀ ਕਲਾ ਵਾਸਤੇ ਸ਼ਹਾਦਤ ਪ੍ਰਾਪਤ ਕੀਤੀ।ਸਿੱਖ ਸ਼ਹੀਦਾਂ ਦੇ ਇਤਿਹਾਸ ਵਿਚ ਭਾਈ ਮਨੀ ਸਿੰਘ ਜੀ ਨਾਂ ਸੁਨਹਿਰੀ ਅੱਖਰਾਂ ਵਿਚ ਆਉਂਦਾ ਹੈ। ਇਸ ਲਈ ਸਿੱਖ ਪੰਥ ਨੇ ਅਜਿਹੇ ਮਾਹਨ ਸ਼ਹੀਦਾਂ ਦੀ ਯਾਦ ਨੂੰ ਆਪਣੀ ਅਰਦਾਸ ਵਿਚ 'ਜਿੰਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ' ਪੱਕੇ ਤੌਰ 'ਤੇ ਸ਼ਾਮਲ ਕੀਤਾ ਹੋਇਆ ਹੈ। ਆਪ ਜੀ ਦੀ ਅਹਿਮੀਅਤ ਕੇਵਲ ਇਕ ਜੀਵਨ ਉਸਾਰੂ ਪ੍ਰੇਰਣਾ ਕਰਕੇ ਹੀ ਨਹੀਂ, ਬਲਕਿ 'ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ' ਦੇ ਵਾਕ ਅਨੁਸਾਰ ਸੁਚੱਜੇ ਮਰਨ ਦਾ ਢੰਗ ਦੱਸਣ ਕਰਕੇ ਹੈ। ਭਾਈ ਸਾਹਿਬ ਜੀ ਆਪਣੇ ਸਮੇਂ ਦੇ ਮਹਾਨ ਜੋਧੇ, ਸਿਆਸੀ ਤੇ ਧਾਰਮਿਕ ਆਗੂ ਹੋਣ ਦੇ ਨਾਲ-ਨਾਲ ਸਿੱਖ ਸਾਹਿਤ ਦੇ ਮਹਾਨ ਵਿਦਵਾਨ ਤੇ ਪੂਰਨ ਗਿਆਤਾ ਵੀ ਸਨ। ਸਰਬੰਸਦਾਨੀ ਸਤਿਗੁਰੂ ਜੀ ਦੇ ਦੀਵਾਨ ਤੇ ਅਨਿੰਨ ਸਿੱਖ ਭਾਈ ਮਨੀ ਸਿੰਘ ਦੇ ਪਰਿਵਾਰ ਨੂੰ ਜੇਕਰ 'ਸ਼ਹੀਦਾਂ ਦਾ ਪਰਿਵਾਰ' ਕਹਿ ਲਿਆ ਜਾਵੇ ਤਾਂ ਕੋਈ ਅਤਕਥਨੀ ਨਹੀਂ ਹੋਵੇਗੀ।

ਸਿੱਖ-ਜਗਤ ਤੇ ਸਿੱਖ ਨੌਜੁਆਨਾਂ ਨੂੰਭਾਈ ਮਨੀ ਸਿੰਘ ਜੀ ਦੇ ਖਾਨਦਾਨ ਦੀ ਕੁਰਬਾਨੀ ਤੇ ਭਾਈ ਸਾਹਿਬ ਦੀ ਸ਼ਹਾਦਤ ਦੇ ਕਾਰਨਾਂ ਅਤੇ ਉਨ੍ਹਾਂ ਦੀਆਂ ਸੇਵਾਵਾਂ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ ਕਿ ਉਨ੍ਹਾਂ ਨੇ ਕਿਸ ਤਰ੍ਹਾਂ ਗੁਰੂ ਦਰਬਾਰ ਵਿਚ ਸੇਵਾਵਾਂ ਕੀਤੀਆਂ ਤੇ ਸਿੱਖਾਂ ਦੇ ਮਹਾਨ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਦੀ ਤਾਂਘ ਰੱਖਣ ਵਾਲੀ ਸੰਗਤ ਲਈ ਵਿਸ਼ੇਸ਼ ਉਪਰਾਲੇ ਕੀਤੇ, ਇੱਥੋਂ ਦੀ ਮਾਣ-ਮਰਯਾਦਾਅਤੇ ਸੰਪਤੀ ਦਾ ਨੁਕਸਾਨ ਹੋਣ ਤੋਂ ਬਚਾਉਣ ਲਈ ਆਪਣੀ ਜਾਨ ਤਕ ਦੀ ਪ੍ਰਵਾਹ ਨਹੀਂ ਕੀਤੀ।

ਅੱਜ ਲੋੜ ਹੈ ਆਪਣੇ ਵਡੇਰਿਆਂ ਦੁਆਰਾਸਿੱਖ ਪੰਥ ਅਤੇ ਗੁਰਦੁਆਰਾ ਸਾਹਿਬਾਨ ਦੀਆਂ ਸੇਵਾਵਾਂ ਲਈ ਕੀਤੀਆਂ ਕੁਰਬਾਨੀਆਂ ਦੇ ਬਿਰਤਾਂਤ ਪੜ੍ਹਣ ਅਤੇ ਆਪਣੇ ਗੌਰਵਮਈ ਇਤਿਹਾਸ 'ਤੇ ਪਹਿਰਾ ਦੇਣ ਦੀ। ਤਾਂ ਕਿ ਹਰ ਇਕ ਸਿੱਖ ਦੇ ਮਨ ਵਿਚ ਆਪਣੇ ਗੁਰ-ਅਸਥਾਨਾਂ ਪ੍ਰਤੀ ਅਜਿਹਾ ਅਹਿਸਾਸ ਪੈਦਾ ਹੋਵੇ ਤੇ ਉਹ ਗੁਰ-ਅਸਥਾਨਾਂ ਦੀ ਸੇਵਾ ਸੰਭਾਲ ਅਤੇ ਪੰਥਕ ਸੇਵਾਵਾਂ ਲਈ ਮੋਹਰੀ ਹੋ ਕੇ ਲੋੜੀਂਦਾ ਯੋਗਦਾਨ ਪਾਉਣ। ■

# ਸ੍ਰੀ ਅਕਾਲ ਤਖਤ ਸਾਹਿਬ ਦਾ ਇਤਿਹਾਸਿਕ ਮਹੱਤਵ

***-ਸ. ਸ਼ਮਸ਼ੇਰ ਸਿੰਘ ਅਸ਼ੋਕ****

ਸਿੱਖ-ਪੰਥ ਵਿਚ ਰਾਜਨੀਤੀ ਤੇ ਧਰਮ ਦੋਵੇਂ ਇਕਮਿਕ ਹੋ ਕੇ ਚੱਲਦੇ ਆਏ ਹਨ। ਗੁਰੂ ਨਾਨਕ ਸਾਹਿਬ ਨੇ ਸਿੱਖ-ਪੰਥ ਰੂਪ ਧਰਮ-ਰਾਜ ਦੀ ਸਥਾਪਨਾ ਸੱਚਾਈ ਦੀਆਂ ਪੱਕੀਆਂ ਨੀਂਹਾਂ ਉੱਤੇ ਕੀਤੀ ਸੀ, ਜਿਵੇਂ ਕਿ ਭਾਈ ਸਤੇ ਅਤੇ ਭਾਈ ਬਲਵੰਡ ਜੀ ਦੀ ਵਾਰ ਰਾਗ ਰਾਮਕਲੀ ਵਿਚ ਲਿਖਿਆ ਹੈ:

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥ (ਪੰਨਾ ੯੬੬)*

ਪਰ ਮੁਗ਼ਲ ਸਮਰਾਟ ਬਾਬਰ ਨੇ ਆਪਣੀ ਹਕੂਮਤ ਦੀ ਨੀਂਹ ਸਾਮ-ਦਾਮ ਅਤੇ ਦੰਡ-ਭੇਦ ਉੱਤੇ ਰੱਖੀ ਸੀ। ਇਸ ਲਈ ਮੁਗ਼ਲ ਹਕੂਮਤ ਜਿਤਨਾ ਚਿਰ ਧਰਮ ਦੇ ਨਾਲ-ਨਾਲ ਹੋ ਕੇ ਚੱਲਦੀ ਰਹੀ ਉਤਨਾ ਚਿਰ ਤਾਂ ਸਿੱਖ ਹਮੇਸ਼ਾਂ ਉਸ ਦੇ ਹਮਦਰਦ ਰਹੇ, ਪਰ ਜਦ ਅਕਬਰ ਤੋਂ ਬਾਅਦ ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਤਸ਼ੱਦਦ ਦਾ ਰਾਹ ਅਪਣਾਇਆ ਤੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਬੁਲਾ ਸ਼ਹੀਦ ਕਰਵਾ ਦਿੱਤਾ ਤਾਂ ਸਿੱਖਾਂ ਵਿਚ ਜ਼ੁਲਮ ਦੇ ਵਿਰੁੱਧ ਭਾਵਨਾ ਜਾਗਣੀ ਇਕ ਕੁਦਰਤੀ ਗੱਲ ਸੀ, ਜਿਸ ਕਾਰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (ਛੇਵੇਂ ਪਾਤਸ਼ਾਹ) ਨੇ ਗੁਰਿਆਈ ਤੋਂ ਥੋੜ੍ਹੇ ਦਿਨ ਪਿੱਛੋਂ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਉੱਚੇ ਥੜ੍ਹੇ ਪਰ, ਜਿੱਥੇ ਕਿ ਉਹ ਬਚਪਨ ਵਿਚ ਖੇਡਦੇ ਰਹੇ ਸਨ, ਹਾੜ ਸੁਦੀ ੫ ਸੰਮਤ, ਸੰਮਤ ੧੬੬੩ ਬਿ : ਮੁਤਾਬਿਕ ੩੦ ਜੂਨ, ਸੰਨ ੧੬੦੬ ਈ. ਨੂੰ ਸਿੱਖਾਂ ਦੀਆਂ ਸਿਆਸੀ ਸਰਗਰਮੀਆਂ ਤੇਜ਼ ਕਰਨ ਵਾਸਤੇ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਦੀ ਮੌਜੂਦਗੀ ਵਿਚ ਸ੍ਰੀ ਅਕਾਲ ਤਖਤ ਸਾਹਿਬ ਦੀ ਨੀਂਹ ਰੱਖ ਦਿੱਤੀ।

ਕਵੀ ਕੇਸਰ ਸਿੰਘ ਛਿੱਬਰ ਦੇ 'ਬੰਸਾਵਲੀਨਾਮਾ' ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਮਰ ਉਸ ਸਮੇਂ ਮਸਾਂ ੧੫ ਸਾਲਾਂ ਦੀ ਸੀ। ਨੌਜਵਾਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕਰ-ਕਮਲਾਂ ਨਾਲ ਸਥਾਪਿਤ ਕੀਤਾ ਹੋਇਆ ਸਿੱਖਾਂ ਦਾ ਇਹੋ ਰਾਜਨੀਤਿਕ ਸਿੰਘਾਸਣ ਹਰ ਪਾਸਿਉਂ ਸਾਰੇ ਦੇਸ਼ ਵਿਚ ਸਨਮਾਨਿਆ ਗਿਆ ਤੇ ਇੱਥੋਂ ਜਾਰੀ ਹੋਏ ਹੁਕਮਨਾਮਿਆਂ ਦੀ ਹਰ ਥਾਵੇਂ ਮਨ, ਵਚਨ, ਕਰਮ ਤੋਂ ਪਾਲਣਾ ਹੋਣ ਲੱਗੀ।

ਸ੍ਰੀ ਅਕਾਲ ਤਖਤ ਸਾਹਿਬ ਤੇ ਢਾਡੀ: ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਹੋਣ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਲਗਾਤਾਰ ਦਰਬਾਰ ਲਗਾਉਣੇ ਸ਼ੁਰੂ ਕੀਤੇ। ਹਰ ਥਾਵੇਂ ਹੁਕਮਨਾਮੇ ਲਿਖ-ਲਿਖ ਕੇ ਭੇਜੇ। ਸ਼ਸਤਰ-ਅਸਤਰ ਤੇ ਘੋੜੇ ਮੰਗਵਾਏ, ਪਿੰਡ ਸੁਰ ਸਿੰਘ ਤੋਂ ਢਾਡੀ ਅਬਦੁੱਲਾ ਤੇ ਨੱਥ ਮੱਲ ਬੀਰ ਜੋਧਿਆਂ ਦੇ ਉਤਸ਼ਾਹ ਵਧਾਉਣ ਲਈ ਵਾਰਾਂ ਗਾਉਣ ਵਾਸਤੇ ਮੰਗਵਾਏ, ਭੱਟਾਂ ਨੇ ਬੀਰ-ਰਸੀ ਕਬਿੱਤ ਪੜ੍ਹਨੇ ਸ਼ੁਰੂ ਕੀਤੇ, ਬੜੇ ਜੋਸ਼ੋ-ਖਰੋਸ਼ ਨਾਲ ਹਰ ਪਾਸੇ ਫੌਜੀ ਪਰੇਡਾਂ ਹੋਣ ਲੱਗੀਆਂ। ਦਰਬਾਰੀ ਢਾਡੀ ਅਬਦੁੱਲੇ ਤੇ ਨੱਥ ਮੱਲ ਨੇ ਗੁਰੂ ਜੀ ਦੇ ਹੁਕਮ ਨਾਲ ਬੀਰ-ਰਸ ਭਰਪੂਰ ਵਾਰਾਂ ਰਚ ਕੇ ਸੁਣਾਈਆਂ।

ਸ੍ਰੀ ਅਕਾਲ ਤਖਤ ਸਾਹਿਬ ਦਾ ਪ੍ਰਬੰਧਕ ਢਾਂਚਾ ਸੰਨ ੧੬੦੯ ਤੋਂ ੧੭੬੨ ਤਕ: ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸੰਨ ੧੬੦੮ ਤੋਂ ੧੬੨੮ ਤਕ ਆਪਣੇ ਦਰਬਾਰ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖਤ ਸਾਹਿਬ ਦੇ ਸਥਾਨ ਪੁਰ ਲਗਾਉਂਦੇ ਰਹੇ। ਇਸ ਤੋਂ ਪਿੱਛੋਂ ਮੁਗ਼ਲ ਸਮਰਾਟ ਸ਼ਾਹ ਜਹਾਨ ਦੇ ਹੁਕਮ ਨਾਲ ਲਾਹੌਰੋਂ ਫੌਜੀ ਚੜ੍ਹਾਈ ਹੋਣ 'ਤੇ ਗੁਰੂ ਸਾਹਿਬ ਪਹਿਲਾਂ ਸ੍ਰੀ ਅੰਮ੍ਰਿਤਸਰ ਤੋਂ ਸ੍ਰੀ ਹਰਿਗੋਬਿੰਦ

ਪੁਰ, ਗੁਰੂਸਰ ਮਹਿਰਾਜ ਤੇ ਕਰਤਾਰਪੁਰ (ਜਲੰਧਰ) ਆਦਿ ਥਾਵੀਂ ਹੁੰਦੇ ਹੋਏ ਜਦ ਸਤਲੁਜੋਂ ਪਾਰ ਕੀਰਤਪੁਰ ਸਾਹਿਬ ਪੁੱਜੇ ਤਾਂ ਇਧਰ ਸ੍ਰੀ ਹਰਿਮੰਦਰ ਸਾਹਿਬ ਸਮੇਤ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਮੁਗ਼ਲ ਹਕੂਮਤ ਦੀ ਸ਼ਹਿ ਨਾਲ ਪ੍ਰਿਥੀ ਚੰਦ ਦੇ ਪੁੱਤਰ ਮਿਹਰਬਾਨ ਦਾ ਕਬਜ਼ਾ ਹੋਣ ਪਿੱਛੋਂ ਸੰਮਤ ੧੭੫੩ ਬਿ. ਮੁਤਾਬਿਕ ਸੰਨ ੧੬੯੬ ਈ. ਵਿਚ ਉਸ ਦੇ ਪੁੱਤਰ ਹਰਿ ਜੀ ਦੇ ਅਕਾਲ ਚਲਾਣੇ 'ਤੇ ਜਦ ਸੋਢੀ ਸ੍ਰੀ ਅੰਮ੍ਰਿਤਸਰ ਛੱਡ ਗਏ ਤਾਂ ਸੰਗਤ ਦੇ ਅਰਜ਼ ਕਰਨ 'ਤੇ ਸ੍ਰੀ ਦਸਮੇਸ਼ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਤੋਂ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਪੰਜ ਪਿਆਰਿਆਂ ਸਮੇਤ ਉੱਥੋਂ ਦੇ ਪ੍ਰਬੰਧ ਵਾਸਤੇ ਭੇਜਿਆ, ਜਿਸ ਕਰਕੇ ਸ੍ਰੀ ਦਰਬਾਰ ਸਾਹਿਬ ਦੇ ਨਾਲ ਹੀ ਸ੍ਰੀ ਅਕਾਲ ਤਖਤ ਸਾਹਿਬ ਦਾ ਵੀ ਅੱਛਾ ਪ੍ਰਬੰਧ ਚੱਲ ਪਿਆ ਤੇ ਭਾਈ ਮਨੀ ਸਿੰਘ ਜੀ ਇੱਥੋਂ ਮਾਤਾ ਸੁੰਦਰੀ ਜੀ ਦੇ ਸਹਿਯੋਗ ਨਾਲ ਪੰਥਕ-ਏਕਤਾ ਲਈ ਕਈ ਪ੍ਰਕਾਰ ਦੇ ਹੁਕਮਨਾਮੇ ਲਿਖ ਕੇ ਭਾਈ ਗੁਲਜ਼ਾਰ ਸਿੰਘ ਆਦਿ ਪੰਜ ਪਿਆਰਿਆਂ ਦੀ ਰਾਇ ਨਾਲ ਭੇਜਦੇ ਰਹੇ ਤੇ ਪੰਥਕ-ਏਕਤਾ ਲਈ ਜਦ ਕਦੇ ਕੋਈ ਉਲਝੇਵੇਂ ਦਾ ਫੈਸਲਾ ਨਾ ਹੁੰਦਾ ਤਾਂ ਉਹ ਫੈਸਲਾ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰ ਅਰਦਾਸਾ ਸੋਧ ਕੇ ਪਰਚੀ-ਸਿਸਟਮ ਦੇ ਤਰੀਕੇ ਨਾਲ ਕਰਦੇ ਰਹੇ। ਫਿਰ ਭਾਈ ਮਨੀ ਸਿੰਘ ਜੀ ਮੁਗ਼ਲ ਸਰਕਾਰ ਦੇ ਹੁਕਮ ਨਾਲ ਬੰਦ-ਬੰਦ ਕੱਟ ਕੇ ਸ਼ਹੀਦ ਕਰ ਦਿੱਤੇ ਗਏ।

ਖਾਲਸਾ ਦਲ, ਸਿੱਖ ਮਿਸਲਾਂ ਦੇ ਗੁਰਮਤੇ: ਫਿਰ ਭਾਈ ਮਨੀ ਸਿੰਘ ਜੀ ਤੋਂ ਪਿੱਛੋਂ ਖਾਲਸਾ ਦਲ, ਬੁੱਢਾ ਦਲ, ਤਰੁਨਾ ਦਲ ਤੇ ਸਿੱਖ ਮਿਸਲਾਂ ਦੇ ਸਮੇਂ ਸਿੱਖਾਂ ਵਿਚ ਸ੍ਰੀ ਅਕਾਲ ਤਖਤ ਸਾਹਿਬ ਦਾ ਉਹੋ ਮਹੱਤਵ ਬਾਕਾਇਦਾ ਕਾਇਮ ਰਿਹਾ ਤੇ ਸਾਰੇ ਪੰਥਕ-ਫੈਸਲੇ ਸਰਬ-ਸੰਮਤੀ ਨਾਲ ਹੁੰਦੇ ਰਹੇ ਤੇ ਜਦ ਕਦੇ ਕੋਈ ਡਾਢੀ ਅੜਚਣ ਪੇਸ਼ ਆਉਣ 'ਤੇ ਸਰਬ-ਸੰਮਤੀ ਨਾ ਹੁੰਦੀ ਨਜ਼ਰ ਆਉਂਦੀ ਤਾਂ ਪੰਜ ਪਿਆਰਿਆਂ ਦੀ ਅਗਵਾਈ ਵਿਚ ਦੋ ਧੜਿਆਂ ਦੀਆਂ ਵੱਖੋ-ਵੱਖ ਪਰਚੀਆਂ ਲਿਖ ਕੇ ਇਕ ਸੰਦੂਕੜੀ ਵਿਚ ਪਾ ਦਿੱਤੀਆਂ ਜਾਂਦੀਆਂ ਤੇ ਫਿਰ ਉਹ ਸੰਦੂਕੜੀ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਦੇ ਦਰਮਿਆਨ ਪੰਜ ਪਿਆਰਿਆਂ ਦੀ ਮੌਜੂਦਗੀ ਵਿਚ ਅਰਦਾਸਾ ਸੋਧ ਕੇ ਇਕ ਪੰਜ ਵਰ੍ਹਿਆਂ ਦੇ ਬੱਚੇ ਦੇ ਹੱਥੋਂ ਖੁਲਵਾਈ ਜਾਂਦੀ। ਜਿਸ ਦੀ ਪਰਚੀ ਪਹਿਲਾਂ ਨਿਕਲ ਆਉਂਦੀ, ਉਹੋ ਸਰਬ-ਸੰਮਤੀ ਨਾਲ ਜੇਤੂ ਮੰਨਿਆ ਜਾਂਦਾ ਤੇ ਉਸ ਦੀ ਰਾਇ ਠੀਕ ਮੰਨੀ ਜਾਂਦੀ ਸੀ।

ਏਕਣ ਹੀ ਪਰਚੀ-ਸਿਸਟਮ ਦੀ ਤਰ੍ਹਾਂ ਉਸ ਸਮੇਂ ਕਿਸੇ ਮੁਸ਼ਕਿਲ ਮਸਲੇ ਦੇ ਹੱਲ ਕਰਨ ਵਾਸਤੇ ਗੁਰੂ-ਪੰਥ ਦੀ ਸਮੁੱਚੀ ਰਾਇ ਨਾਲ ਸ੍ਰੀ ਅਕਾਲ ਤਖਤ ਸਾਹਿਬ 'ਤੇ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਜਿੱਥੇ ਕਿ ਹੁਣ ਖੁੱਲ੍ਹਾ ਮੈਦਾਨ ਹੈ, ਇਕ ਕਮਰੇ ਵਿਚ ਬੈਠ ਕੇ ਪੰਥਕ ਆਗੂਆਂ ਵੱਲੋਂ ਇਤਫ਼ਾਕ ਰਾਇ ਨਾਲ ਗੁਰਮਤਾ ਸੋਧਿਆ ਜਾਂਦਾ ਸੀ। ਉਹ ਗੁਰਮਤਾ ਚਾਹੇ ਕਿਸੇ ਵੀ ਮੁਸ਼ਕਲ ਮਸਲੇ ਉੱਤੇ ਹੁੰਦਾ ਉਸ ਵਿਚ ਸਾਰੇ ਪੰਥਕ ਜਥਿਆਂ ਦੀ ਸਰਬ-ਸੰਮਤੀ ਉਨ੍ਹਾਂ ਦੇ ਨੁਮਾਇੰਦਿਆਂ ਰਾਹੀਂ ਜ਼ਰੂਰੀ ਸੀ, ਜੋ ਹਰੇਕ ਇਕੱਤਰਤਾ ਤੋਂ ਪਹਿਲਾਂ ਹੀ ਲਾਜ਼ਮੀ ਤੌਰ 'ਤੇ ਪ੍ਰਾਪਤ ਕੀਤੀ ਜਾਂਦੀ ਸੀ। ਅਜਿਹੇ ਗੁਰਮਤੇ ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਹਜ਼ੂਰੀ ਵਿਚ ਪਾਸ ਕੀਤੇ ਜਾਂਦੇ ਤੇ ਫਿਰ ਉਨ੍ਹਾਂ ਉੱਤੇ ਬਾਕਾਇਦਾ ਗੁਰੂ-ਦਰਬਾਰ ਦੀ ਮੋਹਰ ਲੱਗਦੀ ਸੀ।

**ਸਿੱਖ ਮਿਸਲਾਂ ਤੇ ਸਿੱਖ ਰਾਜ ਸਮੇਂ ਸ੍ਰੀ ਅਕਾਲ ਤਖਤ ਸਾਹਿਬ ਦੀ ਹਾਲਤ:** ਸੰਨ ੧੭੩੭ ਤੋਂ ਸੰਨ ੧੭੬੨ ਤਕ ਸ੍ਰੀ ਅਕਾਲ ਤਖਤ ਸਾਹਿਬ ਦੀ ਹਜ਼ੂਰੀ ਵਿਚ ਪੰਥਕ-ਏਕਤਾ ਨੂੰ ਮੁੱਖ ਰੱਖ ਕੇ ਹਮੇਸ਼ਾ ਗੁਰੂ ਖਾਲਸੇ ਵਿਚ ਸਰਬ-ਸੰਮਤੀ ਹੀ ਪ੍ਰਧਾਨ ਰਹੀ ਤੇ ਸਾਰੇ ਗੁਰਮਤੇ ਇੱਥੇ ਇਸੇ ਆਦਰਸ਼ ਨੂੰ ਮੁੱਖ ਰੱਖ ਕੇ ਸੋਧੇ ਜਾਂਦੇ ਰਹੇ । ਇਸ ਤੋਂ ਪਿੱਛੋਂ ਸੰਨ ੧੭੬੨ ਈ. ਵਿਚ ਕੁੱਪ ਰਹੀੜੇ ਦੇ ਵੱਡੇ ਘੱਲੂਘਾਰੇ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਚੂੰਕਿ ਸ੍ਰੀ ਅਕਾਲ ਤਖਤ ਸਾਹਿਬ ਸਮੇਤ ਸ੍ਰੀ ਦਰਬਾਰ ਸਾਹਿਬ ਨੂੰ ਬਾਰੂਦ ਨਾਲ ਉਡਾ ਕੇ ਤੇ ਅੰਮ੍ਰਿਤ ਸਰੋਵਰ ਮਲਬੇ ਨਾਲ ਭਰ ਕੇ ਅਪਵਿੱਤਰ ਕਰ ਗਿਆ

ਸੀ, ਇਸ ਲਈ ਇਸ ਤੋਂ ਅਗਲੇ ਸਾਲ ਹੀ ਸਿੰਘਾਂ ਨੇ ਸਰਹੰਦ ਉੱਤੇ ਹਮਲਾ ਕਰ ਕੇ ਪਹਿਲਾਂ ਤਾਂ ਉੱਥੋਂ ਦੇ ਦੁਰਾਨੀ ਸੂਬੇਦਾਰ ਜੈਨ ਖਾਨ ਤੇ ਪਿੱਛੋਂ ਮੁਰਿੰਡੇ ਦੇ ਰੰਘੜਾਂ ਨੂੰ ਸੋਧਿਆ ਤੇ ਫਿਰ ਸ੍ਰੀ ਅੰਮ੍ਰਿਤਸਰ ਪਹੁੰਚ ਕੇ ਸੰਗਤਾਂ ਤੋਂ ਧਨ ਉਗਰਾਹ ਕੇ ਪਹਿਲਾਂ ਸ੍ਰੀ ਦਰਬਾਰ ਸਾਹਿਬ ਤੇ ਫਿਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਬੜੇ ਜਤਨਾਂ ਨਾਲ ਕੀਤੀ ਅਤੇ ਅੰਮ੍ਰਿਤ ਸਰੋਵਰ ਨੂੰ ਵੀ ਮਲਬਾ ਕੱਢ ਕੇ ਸਾਫ਼ ਕੀਤਾ ਅਤੇ ਪਵਿੱਤਰ ਜਲ ਨਾਲ ਭਰਿਆ।

ਫਿਰ ਸਰਬੱਤ ਖਾਲਸੇ ਨੇ ਸਰਬ-ਸੰਮਤੀ ਨਾਲ ਗੁਰਮਤਾ ਸੋਧ ਕੇ ਸ੍ਰੀ ਦਰਬਾਰ ਸਾਹਿਬ ਦੀ ਸੇਵਾ-ਸੰਭਾਲ ਆਦਿ ਦਾ ਕੰਮ ਸਿੰਘਾਂ ਨੂੰ ਸੌਂਪਿਆ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਇੰਤਜ਼ਾਮ ਬੁੱਢਾ ਦਲ ਦੇ ਨਿਹੰਗ ਸਿੰਘਾਂ ਦੇ ਹਵਾਲੇ ਕੀਤਾ ਤਾਂ ਕਿ ਪ੍ਰਬੰਧ ਦੇ ਨੁਕਤਾ-ਨਿਗਾਹ ਤੋਂ ਕਿਸੇ ਪਾਸੇ ਕੋਈ ਗੜਬੜ ਪੈਦਾ ਨਾ ਹੋਵੇ। ਉਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਹਿਲੀ ਮੰਜ਼ਲ ਸਿੱਖ ਮਿਸਲਾਂ ਦੇ ਮਿਲਵੇਂ ਸਹਿਯੋਗ ਨਾਲ ਤਿਆਰ ਹੋਈ ਤੇ ਬਾਕੀ ਉੱਪਰਲੀਆਂ ਚਾਰ ਮੰਜ਼ਲਾਂ ਇਸ ਤੋਂ ਪਿੱਛੋਂ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਬੜੇ ਇਤਕਾਦ ਨਾਲ ਬਣਵਾਈਆਂ।

ਸਿੱਖ ਫੌਜਾਂ ਦੇ ਪ੍ਰਸਿੱਧ ਜਰਨੈਲ ਸਰਦਾਰ ਹਰੀ ਸਿੰਘ ਨਲਵਾ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਉੱਪਰਲਾ ਸੁਨਹਿਰੀ ਗੁੰਬਦ ਤੇ ਬੰਗਲਾ ਤਿਆਰ ਕਰਵਾਇਆ। ਇਸੇ ਸਮੇਂ ਸਰਦਾਰ ਹਰੀ ਸਿੰਘ ਨਲਵਾ ਨੇ ਇੱਕ ਲੱਖ ਪੰਝੀ ਹਜ਼ਾਰ ਰੁਪਏ ਅਰਦਾਸ ਕਰਵਾ ਕੇ ਇਹ ਇੱਛਾ ਜ਼ਾਹਿਰ ਕੀਤੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਸ ਇਮਾਰਤ ਨੂੰ ਸਭ ਤੋਂ ਸੁੰਦਰ ਤੇ ਬਹੁਮੁੱਲੀ ਬਣਾਇਆ ਜਾਵੇ, ਪਰ ਸੰਨ ੧੮੩੭ ਵਿਚ ਜਮਰੌਦ (ਪਿਸ਼ਾਵਰ) ਦੇ ਜੰਗ ਸਮੇਂ ਉਹ ਸ਼ਹੀਦ ਹੋ ਗਏ।

**ਸੰਨ ੧੮੪੫-੪੬ ਵਿਚ ਸਿੱਖਾਂ ਦੀ ਪਹਿਲੀ ਲੜਾਈ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਅੰਗਰੇਜ਼ੀ ਕਬਜ਼ਾ:** ਇਸ ਤੋਂ ਪਿੱਛੋਂ ਸੰਨ ੧੮੪੫-੪੬ ਵਿਚ ਜਦ ਦਰਿਆ ਸਤਲੁਜ ਦੇ ਕੰਢੇ ਸਿੱਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਹੋਈ ਤਾਂ ਇਸ ਲੜਾਈ ਸਮੇਂ ਡੋਗਰਿਆਂ ਦੀ ਸਾਜ਼ਿਸ਼ ਕਾਰਨ ਅੰਗਰੇਜ਼ਾਂ ਦੀ ਧੋਖੇ ਨਾਲ ਪ੍ਰਾਪਤ ਕੀਤੀ ਜਿੱਤ 'ਤੇ ਉਨ੍ਹਾਂ ਨੇ ਲਾਹੌਰ ਪਹੁੰਚਦਿਆਂ ਹੀ ਹੁਕਮਨ ਸ੍ਰੀ ਹਰਿਮੰਦਰ ਸਾਹਿਬ ਦਾ ਪ੍ਰਬੰਧ ਇਕ ਸਰਬਰਾਹ ਦੇ ਅਧੀਨ ਪੁਜਾਰੀਆਂ ਨੂੰ ਸੌਂਪ ਦਿੱਤਾ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਨਿਹੰਗ ਸਿੰਘਾਂ ਤੋਂ ਲੈਣ ਲਈ ਫੌਜੀ ਹਮਲਾ ਕਰ ਦਿੱਤਾ ਜਿਸ ਵਿਚ ਬਹੁਤ ਸਾਰੇ ਨਿਹੰਗ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਹੀ ਸ਼ਹੀਦ ਹੋ ਗਏ ਤੇ ਇਸ ਤਰ੍ਹਾਂ ਪਵਿੱਤਰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਪ੍ਰਬੰਧ ਵੀ ਅੰਗਰੇਜ਼ ਹਾਕਮਾਂ ਨੇ ਸਰਕਾਰੀ ਸਰਬਰਾਹ ਦੇ ਅਧੀਨ ਪੁਜਾਰੀਆਂ ਦੇ ਹੱਥ ਹੀ ਦੇ ਦਿੱਤਾ, ਜਿਸ ਕਰਕੇ ਇੱਥੋਂ ਦੀ ਸਾਰੀ ਪੁਰਾਣੀ ਰਹਿਤ ਮਰਯਾਦਾ ਵਿਗਾੜ ਦਿੱਤੀ ਗਈ।

**ਗੁਰਦੁਆਰਾ ਸੁਧਾਰ ਲਹਿਰ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਅਕਾਲੀਆਂ ਦਾ ਕਬਜ਼ਾ:** ਸੰਨ ੧੮੪੬ ਤੋਂ ਪਿੱਛੋਂ ਲੱਗਭਗ ੭੫ ਸਾਲ ਗੁਜ਼ਰਨ 'ਤੇ ਨਵੰਬਰ ਸੰਨ ੧੯੨੦ ਸੈਂਟਰਲ ਮਾਝਾ ਖਾਲਸਾ ਦੀਵਾਨ ਕੀਰਤਨਗੜ੍ਹ (ਅੰਮ੍ਰਿਤਸਰ) ਤੇ ਗੜਗੱਜ ਦੀਵਾਨ ਤਰਨਤਾਰਨ ਦੀ ਲਗਾਤਾਰ ਜੱਦੋ-ਜਹਿਦ ਕਾਰਨ ਗੁਰੂ ਕੇ ਸਿੱਖਾਂ ਵਿਚ ਜਾਗ੍ਰਤੀ ਆਈ ਜਿਸ ਕਰਕੇ ਗੁਰਦੁਆਰਾ ਸੁਧਾਰ ਦੇ ਮੁੱਖ ਮੰਤਵ ਨਾਲ ਸਰਦਾਰ ਤੇਜਾ ਸਿੰਘ ਭੁੱਚਰ, ਸਰਦਾਰ ਕਰਤਾਰ ਸਿੰਘ ਝੱਬਰ, ਭਾਈ ਢੇਰਾ ਸਿੰਘ, ਭਾਈ ਮਤਾਬ ਸਿੰਘ, ਭਾਈ ਵੀਰ ਸਿੰਘ ਆਦਿ ਅਗਾਂਹਵਧੂ ਸਿੱਖਾਂ ਨੇ ਖਾਲਸਾ ਬਰਾਦਰੀ ਦੇ ਨਾਂ ਹੇਠ ਜਲ੍ਹਿਆਂ ਵਾਲਾ ਬਾਗ, ਸ੍ਰੀ ਅੰਮ੍ਰਿਤਸਰ 'ਤੇ ਧਾਵਾ ਬੋਲਿਆ ਤੇ ਸਿੱਧੇ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਪਹੁੰਚ ਕੇ ਪੁਜਾਰੀਆਂ ਤੋਂ ਇਨ੍ਹਾਂ ਪਵਿੱਤਰ ਸਥਾਨਾਂ ਦੇ ਕਬਜ਼ੇ ਲੈ ਲਏ। ਬਸ ਫਿਰ ਕੀ ਸੀ, ਇਸ ਤਰ੍ਹਾਂ ਗੁਰਦੁਆਰਾ ਸੁਧਾਰ ਦੇ ਰੂਪ ਵਿਚ ਅਕਾਲੀ ਲਹਿਰ ਦਾ ਮੁੱਢ ਬੱਝ ਗਿਆ ਤੇ ਉਸੇ ਸਮੇਂ ਮਹੀਨਾ ਨਵੰਬਰ-ਦਸੰਬਰ ੧੯੨੦ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਥਾਨ ਸਰਬ-ਸੰਮਤੀ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ਹੋ ਗਈ। ਇਹ ਪੰਥਕ ਆਗੂ, ਜਿਨ੍ਹਾਂ ਨੇ ਇੰਨਾ ਵੱਡਾ ਮੋਰਚਾ ਸਰ ਕੀਤਾ, ਪਰਵਾਰਾਂ ਸਮੇਤ ਪੱਕੇ ਸਿੱਖ, ਪੰਜਾਂ ਕਕਾਰਾਂ ਸਮੇਤ ਦਸਤਾਰ ਦੇ ਧਾਰਨੀ ਸਨ ਤੇ ਗਹਿਣੇ-ਗੱਟਿਆਂ ਦਾ ਇਨ੍ਹਾਂ ਦੇ ਪਰਵਾਰਾਂ ਵਿਚ ਉੱਕਾ ਹੀ ਕੋਈ ਰਿਵਾਜ ਨਹੀਂ ਸੀ। ਬਸ ਫਿਰ ਇੱਥੋਂ ਹੀ ਇਨ੍ਹਾਂ ਨੇ ਗੁਰਦੁਆਰਾ ਸੁਧਾਰ ਲਹਿਰ ਚਲਾ ਕੇ ਹੌਲੀ-ਹੌਲੀ ਪੰਜਾਬ ਦੇ ਸਾਰੇ ਹੀ ਗੁਰਦੁਆਰੇ ਮਹੰਤਾਂ ਤੋਂ ਛੁਡਾ ਕੇ ਪੰਥਕ ਪ੍ਰਬੰਧ ਹੇਠ ਲੈ ਆਂਦੇ। ■

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਗੁਰਮਤਿ ਸਿਖਲਾਈ ਕੈਂਪ ਦੀ ਸਮਾਪਤੀ ਸਮੇਂ ਗੁਰਦੁਆਰਾ ਸੰਨ੍ਹ ਸਾਹਿਬ ਬਾਸਰਕੇ ਗਿੱਲਾਂ ਵਿਖੇ ਗੁਰਮਤਿ ਸਮਾਗਮ ਆਯੋਜਤ

### ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਵਿਦਿਆਰਥੀਆਂ ਨੇ ਵੱਖ-ਵੱਖ ਪਿੰਡਾਂ 'ਚ ਲਗਾਏ 18 ਰੋਜਾ ਗੁਰਮਤਿ ਸਿਖਲਾਈ ਕੈਂਪ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਹਰ ਸਾਲ ਗੁਰਮਤਿ ਸਿਖਲਾਈ ਕੈਂਪ ਲਗਾ ਕੇ ਬੱਚਿਆਂ, ਨੌਜਵਾਨਾਂ ਅਤੇ ਸੰਗਤਾਂ ਨੂੰ ਗੁਰਬਾਣੀ, ਸਿੱਖ ਇਤਿਹਾਸ ਤੇ ਰਹਿਤ ਮਰਿਯਾਦਾ ਦੀ ਜਾਣਕਾਰੀ ਦਿੱਤੀ ਜਾਂਦੀ ਹੈ। ਇਸੇ ਤਹਿਤ ਧਰਮ ਪ੍ਰਚਾਰ ਕਮੇਟੀ ਦੇ ਪ੍ਰਬੰਧ ਹੇਠ ਚੱਲਦੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦੇ ਵਿਦਿਆਰਥੀਆਂ ਅਤੇ ਸਟਾਫ ਵੱਲੋਂ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਮੰਗਵਿੰਦਰ ਸਿੰਘ ਖਾਪੜਖੇੜੀ ਦੇ ਸਹਿਯੋਗ ਨਾਲ ਹਲਕਾ ਅਟਾਰੀ ਦੇ ੧੭ ਪਿੰਡਾਂ ਵਿਚ ਗੁਰਮਤਿ ਸਿਖਲਾਈ ਕੈਂਪ ਲਗਾਏ ਗਏ। ਇਨ੍ਹਾਂ ੧੮ ਰੋਜ਼ਾ ਗੁਰਮਤਿ ਸਿਖਲਾਈ ਕੈਂਪਾਂ ਵਿਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਵਿਦਿਆਰਥੀਆਂ ਅਤੇ ਅਧਿਆਪਕਾਂ ਨੇ ਬੱਚਿਆਂ ਅਤੇ ਸੰਗਤਾਂ ਨੂੰ ਗੁਰਬਾਣੀ ਸੰਥਿਆ, ਸਿੱਖ ਇਤਿਹਾਸ, ਰਹਿਤ ਮਰਿਯਾਦਾ, ਕੀਰਤਨ, ਤਬਲਾ ਦੀ ਜਾਣਕਾਰੀ ਦੇਣ ਦੇ ਨਾਲ-ਨਾਲ ਦਸਤਾਰ ਅਤੇ ਗਤਕੇ ਦੀ ਸਿਖਲਾਈ ਵੀ ਦਿੱਤੀ। ਇਸ ਦੌਰਾਨ ਜਿਥੇ ਗੁਰਦੁਆਰਾ ਸਾਹਿਬ ਵਿਚ ਗੁਰਮਤਿ ਦੀਆਂ ਕਲਾਸਾਂ ਲਗਾਈਆਂ ਗਈਆਂ, ਉਥੇ ਸਕੂਲਾਂ ਵਿਚ ਬੱਚਿਆਂ ਨੂੰ ਇਤਿਹਾਸ ਅਤੇ ਗੁਰਮਤਿ ਸਿਧਾਂਤਾਂ ਦੀ ਜਾਣਕਾਰੀ ਦਿੱਤੀ। ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਵਿਦਿਆਰਥੀਆਂ ਨੇ ਪਿੰਡਾਂ ਅੰਦਰ ਘਰ-ਘਰ ਜਾ ਕੇ ਵੀ ਸੰਗਤਾਂ ਨੂੰ ਗੁਰਬਾਣੀ ਨਾਲ ਜੁੜਨ ਦੀ ਪ੍ਰੇਰਨਾ ਕੀਤੀ ਅਤੇ ਸੰਗਤਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਤ ਧਾਰਮਿਕ ਪੁਸਤਕਾਂ ਵੀ ਵੰਡੀਆਂ। ਇਨ੍ਹਾਂ ਕੈਂਪਾਂ ਵਿਚ ਵੱਡੀ ਗਿਣਤੀ ਵਿਚ ਸੰਗਤਾਂ ਨੇ ਉਤਸ਼ਾਹ ਨਾਲ ਹਿੱਸਾ ਲਿਆ। ਪਿੰਡ ਪੱਧਰ 'ਤੇ ਬੱਚਿਆਂ ਦੇ ਧਾਰਮਿਕ ਮੁਕਾਬਲੇ ਤੇ ਲਿਖਤੀ ਪ੍ਰੀਖਿਆ ਵੀ ਲਈ ਗਈ। ਇਸ ਦੌਰਾਨ ੧੦੦ ਦੇ ਕਰੀਬ ਬੱਚਿਆਂ ਅਤੇ ਨੌਜਵਾਨਾਂ ਨੇ ਸਾਬਤ ਸੂਰਤ ਹੋਣ ਦਾ ਪ੍ਰਣ ਕੀਤਾ।

ਗੁਰਮਤਿ ਕੈਂਪ ਦੀ ਸਮਾਪਤੀ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੀਤੇ ਕੱਲ੍ਹ ਗੁਰਦੁਆਰਾ ਸੰਨ੍ਹ ਸਾਹਿਬ ਬਾਸਰਕੇ ਗਿੱਲਾਂ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ, ਜਿਸ ਵਿਚ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਮੰਗਵਿੰਦਰ ਸਿੰਘ ਖਾਪੜਖੇੜੀ, ਧਰਮ ਪ੍ਰਚਾਰ ਕਮੇਟੀ ਦੇ ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਮਲਕੀਤ ਸਿੰਘ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਬੀਬੀ ਮਨਜੀਤ ਕੌਰ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਨੇ ਹਾਜ਼ਰੀ ਭਰੀ ਅਤੇ ਗੁਰਮਤਿ ਸਿਖਲਾਈ ਕੈਂਪ ਵਿਚ ਭਾਗ ਲੈਣ ਵਾਲੇ ਬੱਚਿਆਂ ਨੂੰ ਸਨਮਾਨਿਤ ਕੀਤਾ। ਇਸ ਮੌਕੇ ਕਰਵਾਏ ਗਏ ਅੰਮ੍ਰਿਤ ਸੰਚਾਰ ਸਮੇਂ ੧੦੦ ਦੇ ਕਰੀਬ ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਇਸ ਮੌਕੇ

ਗਿਆਨੀ ਨਿਸ਼ਾਨ ਸਿੰਘ ਗੰਡੀਵਿੰਡ, ਪ੍ਰੋ. ਅਮਰਜੀਤ ਕੌਰ, ਪ੍ਰੋ. ਰਵੇਲ ਸਿੰਘ, ਪ੍ਰੋ. ਕੁਲਰਾਜ ਸਿੰਘ, ਭਾਈ ਦਿਲਪ੍ਰੀਤ ਸਿੰਘ, ਪ੍ਰਚਾਰਕ ਭਾਈ ਅਮਰ ਸਿੰਘ, ਭਾਈ ਇੰਦਰਜੀਤ ਸਿੰਘ, ਢਾਡੀ ਭਾਈ ਗੁਰਪ੍ਰੀਤ ਸਿੰਘ, ਭਾਈ ਬਲਦੇਵ ਸਿੰਘ ਸਮੇਤ ਵੱਡੀ ਗਿਣਤੀ 'ਚ ਸੰਗਤਾਂ ਹਾਜ਼ਰ ਸਨ। ੮ ਜੂਨ

# ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਪੰਜਾਬ ਐਂਡ ਸਿੰਧ ਬੈਂਕ ਦੇ ਐਮਡੀ ਤੇ ਸੀਈਓ ਵਜੋਂ ਗ਼ੈਰ ਸਿੱਖ ਦੀ ਤਾਇਨਾਤੀ 'ਤੇ ਕੀਤਾ ਇਤਰਾਜ਼

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪੰਜਾਬ ਐਂਡ ਸਿੰਧ ਬੈਂਕ ਦੇ ਐਮਡੀ ਅਤੇ ਸੀਈਓ ਵਜੋਂ ਇਕ ਗ਼ੈਰ ਸਿੱਖ ਨੂੰ ਨਿਯੁਕਤ ਕਰਨ 'ਤੇ ਇਤਰਾਜ਼ ਪ੍ਰਗਟ ਕੀਤਾ ਹੈ। ਹਾਲ ਹੀ ਵਿਚ ਭਾਰਤ ਸਰਕਾਰ ਵੱਲੋਂ ਸ੍ਰੀ ਸਵਰੂਪ ਕੁਮਾਰ ਸਾਹਾ ਨੂੰ ਇਸ ਅਹੁਦੇ 'ਤੇ ਤਾਇਨਾਤ ਕੀਤਾ ਗਿਆ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ੧੯੦੮ ਵਿਚ ਪੰਜਾਬ ਐਂਡ ਸਿੰਧ ਬੈਂਕ ਦੀ ਸਥਾਪਨਾ ਸਿੱਖਾਂ ਦੇ ਇਕ ਸੁਤੰਤਰ ਬੈਂਕ ਦੇ ਸੁਪਨੇ ਵਿੱਚੋਂ ਹੋਈ ਸੀ ਅਤੇ ਚੀਫ ਖਾਲਸਾ ਦੀਵਾਨ ਨਾਲ ਸਬੰਧਤ ਸਿੱਖ ਬੁੱਧੀਜੀਵੀਆਂ ਵੱਲੋਂ ਲਿਆ ਗਿਆ ਇਹ ਫੈਸਲਾ ਸਿੱਖ ਕੌਮ ਲਈ ਬੇਹੱਦ ਅਹਿਮ ਸੀ। ਇਸ ਬੈਂਕ ਨੂੰ ਸਿੱਖ ਬੈਂਕ ਵਜੋਂ ਜਾਣਿਆ ਜਾਂਦਾ ਹੈ ਅਤੇ ਇਸ ਦੇ ਸਿਖਰਲੇ ਅਹੁਦੇ 'ਤੇ ਇਕ ਸਿੱਖ ਨੂੰ ਹੀ ਤਾਇਨਾਤ ਕੀਤਾ ਜਾਣਾ ਚਾਹੀਦਾ ਹੈ। ਇਸ ਸਬੰਧ ਵਿਚ ਬੈਂਕ ਦੇ ਕੌਮੀਕਰਨ ਮੌਕੇ ਵੀ ਸਹਿਮਤੀ ਬਣੀ ਸੀ, ਪਰ ਦੁੱਖ ਦੀ ਗੱਲ ਹੈ ਕਿ ਅਜਿਹਾ ਨਹੀਂ ਕੀਤਾ ਜਾ ਰਿਹਾ। ਉਨ੍ਹਾਂ ਕਿਹਾ ਕਿ ਸ੍ਰੀ ਸਵਰੂਪ ਕੁਮਾਰ ਸਾਹਾ ਦੀ ਨਿਯੁਕਤੀ ਤੋਂ ਪਹਿਲਾਂ ਵੀ ਸਿੱਖ ਰਵਾਇਤਾਂ ਦਾ ਪਾਲਣ ਨਹੀਂ ਕੀਤਾ ਗਿਆ ਸੀ ਅਤੇ ਹੁਣ ਫਿਰ ਅਜਿਹਾ ਕੀਤਾ ਗਿਆ ਹੈ। ਐਡਵੋਕੇਟ ਧਾਮੀ ਨੇ ਆਖਿਆ ਕਿ ਇਸ ਬੈਂਕ ਦੀ ਸਥਾਪਨਾ ਪਿੱਛੇ ਸਿੱਖ ਸ਼ਖ਼ਸੀਅਤਾਂ ਦੀ ਸੋਚ ਅਤੇ ਇਸ ਦੇ ਕੌਮੀਕਰਨ ਸਮੇਂ ਬਣੀ ਰਾਇ ਨੂੰ ਦਰਕਿਨਾਰ ਕਰਨਾ ਠੀਕ ਨਹੀਂ ਅਤੇ ਬੈਂਕ ਦੇ ਸਿਖਰਲੇ ਅਹੁਦੇ 'ਤੇ ਸਿੱਖ ਨੂੰ ਹੀ ਲਗਾਇਆ ਜਾਣਾ ਚਾਹੀਦਾ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਨੂੰ ਅਪੀਲ ਕੀਤੀ ਕਿ ਸਿੱਖ ਬੈਂਕ ਵਜੋਂ ਜਾਣੇ ਜਾਂਦੇ ਪੰਜਾਬ ਐਂਡ ਸਿੰਧ ਬੈਂਕ ਦੇ ਐਮਡੀ ਅਤੇ ਸੀਈਓ ਦੇ ਤੌਰ 'ਤੇ ਇਕ ਸਿੱਖ ਦੀ ਨਿਯੁਕਤੀ ਕਰਨ ਵੱਲ ਗੌਰ ਕਰਨ, ਤਾਂ ਜੋ ਇਸ ਬੈਂਕ ਦੀ ਸਥਾਪਨਾ ਨਾਲ ਜੁੜੀਆਂ ਰਵਾਇਤਾਂ ਦੀ ਲਗਾਤਾਰਤਾ ਬਰਕਰਾਰ ਰਹੇ। ੯ ਜੂਨ

# ਮੁਰਾਦਾਬਾਦ 'ਚ ਲੰਗਰ ਹਾਲ ਅਤੇ ਸਿੱਖਾਂ ਦੇ ਘਰ ਢਾਹੁਣ ਵਾਲੇ ਅਧਿਕਾਰੀਆਂ ਖਿਲਾਫ ਹੋਵੇ ਸਖ਼ਤ ਕਾਰਵਾਈ- ਐਡਵੋਕੇਟ ਧਾਮੀ

## ਯੂਪੀ ਦੇ ਮੁੱਖ ਮੰਤਰੀ ਨੂੰ ਪੱਤਰ ਲਿਖ ਕੇ ਪੀੜਤ ਪਰਿਵਾਰਾਂ ਨੂੰ ਮੁਆਵਜ਼ਾ ਦੇਣ ਦੀ ਕੀਤੀ ਮੰਗ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਉੱਤਰ ਪ੍ਰਦੇਸ਼ ਦੇ ਮੁਰਾਦਾਬਾਦ ਨਜ਼ਦੀਕ ਪਿੰਡ ਗਾਗਨ ਮਨੋਹਰਪੁਰ ਵਿਖੇ ਪ੍ਰਸਾਸ਼ਨ ਵੱਲੋਂ ਲੰਗਰ ਹਾਲ

ਅਤੇ ਕੁਝ ਸਿੱਖਾਂ ਦੇ ਘਰ ਤੋੜਨ ਦੇ ਸਬੰਧ ਵਿਚ ਇਨਸਾਫ ਕਰਨ ਲਈ ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ ਯੋਗੀ ਅਦਿੱਤਿਆ ਨਾਥ ਨੂੰ ਪੱਤਰ ਲਿਖਿਆ ਹੈ। ਐਡਵੋਕੇਟ ਧਾਮੀ ਨੇ ਯੂਪੀ ਦੇ ਮੁੱਖ ਮੰਤਰੀ ਨੂੰ ਕਿਹਾ ਕਿ ਗਾਗਨ ਮਨੋਹਰਪੁਰ ਵਿਖੇ ਸੰਨ ੧੯੭੩ ਤੋਂ ਵੱਸੇ ਹੋਏ ਸਿੱਖਾਂ ਨੂੰ ਜਾਣ ਬੁਝ ਕੇ ਉਜਾੜਿਆ ਜਾ ਰਿਹਾ ਹੈ, ਲਿਹਾਜ਼ਾ ਇਸ ਮਾਮਲੇ ਵਿਚ ਸਬੰਧਤ ਦੋਸ਼ੀਆਂ ਖਿਲਾਫ ਕਾਰਵਾਈ ਕੀਤੀ ਜਾਵੇ ਅਤੇ ਹੋਏ ਨੁਕਸਾਨ ਦਾ ਪੀੜਤਾਂ ਨੂੰ ਮੁਆਵਜ਼ਾ ਦਿੱਤਾ ਜਾਵੇ। ਦੱਸਣਯੋਗ ਹੈ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਹ ਮਾਮਲਾ ਸਾਹਮਣੇ ਆਉਣ ਤੋਂ ਬਾਅਦ ਯੂਪੀ ਸਿੱਖ ਮਿਸ਼ਨ ਹਾਪੜ ਰਾਹੀਂ ਪੜਤਾਲ ਕਰਵਾਈ ਗਈ ਹੈ, ਜਿਸ ਦੀ ਰਿਪੋਰਟ ਵਿਚ ਸਾਹਮਣੇ ਆਇਆ ਹੈ ਕਿ ਇਹ ਜ਼ਮੀਨ ਪੰਚਾਇਤ ਵੱਲੋਂ ੧੯੭੩ ਵਿਚ ਸ. ਗੰਗਾ ਸਿੰਘ ਨਾਂ ਦੇ ਵਿਅਕਤੀ ਨੂੰ ਦਿੱਤੀ ਗਈ ਸੀ, ਜਿਸ ਦਾ ਪਰਿਵਾਰ ਹੁਣ ਤਕ ਇਸ 'ਤੇ ਰਹਿ ਰਿਹਾ ਹੈ। ਇਨ੍ਹਾਂ ਸਿੱਖਾਂ ਨੇ ਉਥੇ ਇਕ ਗੁਰਦੁਆਰਾ ਸਾਹਿਬ ਵੀ ਤਿਆਰ ਕੀਤਾ ਹੈ ਅਤੇ ਇਕ ਲੰਗਰ ਹਾਲ ਬਣਾਇਆ ਹੋਇਆ ਹੈ। ਜਿਥੇ ਰੋਜ਼ਾਨਾ ਸੈਂਕੜੇ ਲੋਕ ਫਰੀ ਲੰਗਰ ਛਕਦੇ ਹਨ, ਪਰ ਪ੍ਰਸ਼ਾਸਨ ਨੇ ਲੰਗਰ ਹਾਲ ਨੂੰ ਤੋੜਦਿਆਂ ਕੁਝ ਸਿੱਖ ਪਰਿਵਾਰਾਂ ਦੇ ਘਰ ਵੀ ਢਾਹ ਦਿੱਤੇ ਹਨ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਨੇ ਆਖਿਆ ਕਿ ਇਹ ਧੱਕੇਸ਼ਾਹੀ ਵਾਲੀ ਕਾਰਵਾਈ ਬਰਦਾਸ਼ਤ ਨਹੀਂ ਕੀਤੀ ਜਾਵੇਗੀ। ਉਨ੍ਹਾਂ ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ ਯੋਗੀ ਅਦਿੱਤਿਆ ਨਾਥ ਨੂੰ ਇਸ ਮਾਮਲੇ ਵਿਚ ਦਖ਼ਲ ਦੇਣ ਦੀ ਅਪੀਲ ਕੀਤੀ ਹੈ। ਐਡਵੋਕੇਟ ਧਾਮੀ ਨੇ ਆਖਿਆ ਕਿ ੫੦ ਸਾਲ ਤੋਂ ਵੱਸੇ ਸਿੱਖਾਂ ਨੂੰ ਉਜਾੜਨਾ ਕਿਸੇ ਤਰ੍ਹਾਂ ਜਾਇਜ਼ ਨਹੀਂ ਹੈ ਅਤੇ ਯੂਪੀ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਆਪਣੇ ਨਾਗਰਿਕਾਂ ਨਾਲ ਹੁੰਦੀ ਧੱਕੇਸ਼ਾਹੀ ਰੋਕੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਮੰਗ ਕੀਤੀ ਕਿ ਸਿੱਖਾਂ ਦੇ ਘਰ ਢਾਹੁਣ ਵਾਲੇ ਪ੍ਰਸ਼ਾਸਨਿਕ ਅਧਿਕਾਰੀਆਂ ਅਤੇ ਕਰਮਚਾਰੀਆਂ 'ਤੇ ਸਖ਼ਤ ਕਾਰਵਾਈ ਕੀਤੀ ਜਾਵੇ ਅਤੇ ਸਿੱਖਾਂ ਦਾ ਉਜਾੜਾ ਰੋਕਿਆ ਜਾਵੇ।੯ ਜੂਨ

# ਛੇਵੇਂ ਪਾਤਸ਼ਾਹ ਵੱਲੋਂ ਪਹਿਲੀ ਜੰਗ ਫ਼ਤਹਿ ਕਰਨ ਦੀ ਯਾਦ 'ਚ ਨਗਰ ਕੀਰਤਨ ਸਜਾਇਆ

## 12 ਜੂਨ ਨੂੰ ਗੁਰਦੁਆਰਾ ਕਿਲ੍ਹਾ ਸ੍ਰੀ ਲੋਹਗੜ੍ਹ ਸਾਹਿਬ ਵਿਖੇ ਹੋਣਗੇ ਗੁਰਮਤਿ ਸਮਾਗਮ

ਅੰਮ੍ਰਿਤਸਰ- ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਮੁਗਲ ਫ਼ੌਜਾਂ ਨਾਲ ਹੋਏ ਪਹਿਲੇ ਯੁੱਧ ਨੂੰ ਫ਼ਤਹਿ ਕਰਨ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਹੰਗ ਸਿੰਘ ਜਥੇਬੰਦੀਆਂ, ਸਭਾ ਸੁਸਾਇਟੀਆਂ ਅਤੇ ਸੰਗਤਾਂ ਦੇ ਸਹਿਯੋਗ ਨਾਲ ਗੁਰਦੁਆਰਾ ਕਿਲ੍ਹਾ ਸ੍ਰੀ ਲੋਹਗੜ੍ਹ ਸਾਹਿਬ ਵਿਖੇ ੧੨ ਜੂਨ ਨੂੰ ਗੁਰਮਤਿ ਸਮਾਗਮ ਕਰਵਾਏ ਜਾ ਰਹੇ ਹਨ। ਇਸੇ ਸਬੰਧ ਵਿਚ ਅੱਜ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਤੋਂ ਵਿਸ਼ੇਸ਼ ਨਗਰ ਕੀਰਤਨ ਸਜਾਇਆ ਗਿਆ। ਨਗਰ ਕੀਰਤਨ ਦੀ ਆਰੰਭਤਾ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ, ਦਲ ਪੰਥ ਬਾਬਾ ਬਿਧੀ ਚੰਦ ਸੰਪ੍ਰਦਾ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਸ. ਸੁਖਰਾਜ ਸਿੰਘ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਹਾਜ਼ਰ ਸਨ। ਅਰਦਾਸ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕੀਤਾ। ਨਗਰ ਕੀਰਤਨ ਦੀ ਆਰੰਭਤਾ ਤੋਂ ਪਹਿਲਾਂ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਪੰਜ ਪਿਆਰੇ ਸਾਹਿਬਾਨ, ਨਿਸ਼ਾਨਚੀ ਸਿੰਘਾਂ ਅਤੇ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸਿਰੋਪਾਓ ਦਿੱਤੇ। ਨਗਰ ਕੀਰਤਨ ਵਿਚ ਨਿਹੰਗ ਸਿੰਘ ਹਾਥੀ ਤੇ

ਘੋੜਿਆਂ ਸਮੇਤ ਸ਼ਾਮਲ ਹੋਏ, ਜੋ ਸੰਗਤਾਂ ਲਈ ਖਿੱਚ ਦਾ ਕੇਂਦਰ ਸਨ। ਨਗਰ ਕੀਰਤਨ ਦਾ ਰਸਤੇ ਵਿਚ ਵੱਖ-ਵੱਖ ਥਾਵਾਂ 'ਤੇ ਸੰਗਤ ਵੱਲੋਂ ਭਰਵਾਂ ਸਵਾਗਤ ਕੀਤਾ ਗਿਆ।

ਇਸ ਮੌਕੇ ਜਾਣਕਾਰੀ ਦਿੰਦਿਆਂ ਸ੍ਰੀ ਦਰਬਾਰ ਸਾਹਿਬ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ ਨੇ ਦੱਸਿਆ ਕਿ ਛੇਵੇਂ ਪਾਤਸ਼ਾਹ ਵੱਲੋਂ ਕਿਲ੍ਹਾ ਸ੍ਰੀ ਲੋਹਗੜ੍ਹ ਸਾਹਿਬ ਵਿਖੇ ਲੜੀ ਪਹਿਲੀ ਜੰਗ ਨੂੰ ਫ਼ਤਹਿ ਕਰਨ ਦੀ ਯਾਦ ਵਿਚ ੧੨ ਜੂਨ ਨੂੰ ਗੁਰਦੁਆਰਾ ਕਿਲ੍ਹਾ ਸ੍ਰੀ ਲੋਹਗੜ੍ਹ ਸਾਹਿਬ ਵਿਖੇ ਗੁਰਮਤਿ ਸਮਾਗਮ ਹੋਣਗੇ, ਜਿਸ ਵਿਚ ਪੰਥ ਪ੍ਰਸਿੱਧ ਰਾਗੀ, ਢਾਡੀ, ਕਵੀਸ਼ਰ ਤੇ ਕਥਾਵਾਚਕ ਸੰਗਤਾਂ ਨੂੰ ਗੁਰਬਾਣੀ ਅਤੇ ਗੁਰ-ਇਤਿਹਾਸ ਸਰਵਣ ਕਰਵਾਉਣਗੇ। ਇਸ ਮੌਕੇ ਗਿਆਨੀ ਸੁਰਜੀਤ ਸਿੰਘ ਸਭਰਾਅ, ਮੈਨੇਜਰ ਸ. ਨਰਿੰਦਰ ਸਿੰਘ, ਭਾਈ ਬਲਵਿੰਦਰ ਸਿੰਘ, ਭਾਈ ਕੁਲਦੀਪ ਸਿੰਘ ਪੰਡੋਰੀ, ਸ. ਜਗਜੀਤ ਸਿੰਘ ਖਾਲਸਾ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ। ੧੦ ਜੂਨ

# ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਪ੍ਰਿੰ: ਸੁਰਿੰਦਰ ਸਿੰਘ ਦਾ ਚਲਾਣਾ ਵੱਡਾ ਪੰਥਕ ਘਾਟਾ -ਐਡਵੋਕੇਟ ਧਾਮੀ

## ਪ੍ਰਿੰ: ਸੁਰਿੰਦਰ ਸਿੰਘ ਨਮਿਤ ਸ਼ੋਕ ਸਭਾ ਕਰਕੇ ਦਿੱਤੀ ਸ਼ਰਧਾਜਲੀ, ਸ਼੍ਰੋਮਣੀ ਕਮੇਟੀ ਦਫ਼ਤਰ ਰਹੇ ਬੰਦ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ ਦੇ ਅਕਾਲ ਚਲਾਣਾ ਕਰ ਜਾਣ 'ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਐਡਵੋਕੇਟ ਧਾਮੀ ਨੇ ਆਖਿਆ ਕਿ ਪ੍ਰਿੰਸੀਪਲ ਸੁਰਿੰਦਰ ਦੀਆਂ ਪੰਥਕ ਅਤੇ ਧਰਮ ਪ੍ਰਚਾਰ ਸੇਵਾਵਾਂ ਨੂੰ ਹਮੇਸ਼ਾ ਯਾਦ ਰੱਖਿਆ ਜਾਵੇਗਾ। ਉਨ੍ਹਾਂ ਕਿਹਾ ਕਿ ਪੂਰਾ ਜੀਵਨ ਸਿੱਖੀ ਪ੍ਰਚਾਰ ਨੂੰ ਸਮਰਪਿਤ ਕਰਨ ਵਾਲੀ ਸ਼ਖ਼ਸੀਅਤ ਦੇ ਤੁਰ ਜਾਣ ਨਾਲ ਪੰਥਕ ਨੂੰ ਵੱਡਾ ਘਾਟਾ ਪਿਆ ਹੈ, ਜੋ ਪੂਰਾ ਨਹੀਂ ਹੋ ਸਕਦਾ। ਐਡਵੋਕੇਟ ਧਾਮੀ ਨੇ ਕਿਹਾ ਕਿ ਇਕ ਵਿਦਵਾਨ ਸਿੱਖ ਸਕਾਲਰ ਵਜੋਂ ਆਪਣੀ ਪਛਾਣ ਬਣਾਉਣ ਦੇ ਨਾਲ-ਨਾਲ ਪ੍ਰਿੰਸੀਪਲ ਸੁਰਿੰਦਰ ਸਿੰਘ ਨੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧਕੀ ਕਾਰਜਾਂ ਵਿਚ ਵੀ ਅਹਿਮ ਭੂਮਿਕਾ ਨਿਭਾਈ ਅਤੇ ਉਹ ਸੰਸਥਾ ਦੀ ਚੜ੍ਹਦੀ ਕਲਾ ਲਈ ਸੇਧਮਈ ਸਲਾਹ ਦਿੰਦੇ ਸਨ। ਪ੍ਰਿੰਸੀਪਲ ਸੁਰਿੰਦਰ ਸਿੰਘ ਦੇ ਅਕਾਲ ਚਲਾਣੇ 'ਤੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ ਸਮੇਤ ਹੋਰਨਾਂ ਪੰਥਕ ਸ਼ਖ਼ਸੀਅਤਾਂ ਨੇ ਵੀ ਅਫ਼ਸੋਸ ਪ੍ਰਗਟ ਕੀਤਾ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਖੇ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਪ੍ਰਿੰਸੀਪਲ ਸੁਰਿੰਦਰ ਸਿੰਘ ਨਮਿਤ ਸ਼ੋਕ ਸਭਾ ਕੀਤੀ ਗਈ, ਜਿਸ ਵਿਚ ਮੂਲ-ਮੰਤਰ ਅਤੇ ਗੁਰ-ਮੰਤਰ ਦਾ ਜਾਪ ਕਰਕੇ ਵਿਛੜੀ ਰੂਹ ਨੂੰ ਸ਼ਰਧਾਂਜਲੀ ਭੇਟ ਕੀਤੀ। ਸ਼ੋਕ ਸਭਾ ਮਗਰੋਂ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਬੰਦ ਕਰ ਦਿੱਤੇ ਗਏ। ਸ਼ੋਕ ਸਭਾ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਅਮਰਜੀਤ ਸਿੰਘ ਬੰਡਾਲਾ, ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਭਗਵੰਤ ਸਿੰਘ ਸਿਆਲਕਾ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸਕੱਤਰ ਸਿੰਘ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਸ. ਤੇਜਿੰਦਰ

ਸਿੰਘ ਪੱਡਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਸਮੇਤ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦਾ ਸਟਾਫ਼ ਹਾਜ਼ਰ ਸੀ। ੧੪ ਜੂਨ

# ਕੇਂਦਰੀ ਸਿੱਖ ਅਜਾਇਬ ਘਰ 'ਚ ਸ਼ਹੀਦ ਭਾਈ ਦਿਲਾਵਰ ਸਿੰਘ ਤੇ ਗਿਆਨੀ ਭਗਵਾਨ ਸਿੰਘ ਦੀਆਂ ਤਸਵੀਰਾਂ ਸਥਾਪਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਕੇਂਦਰੀ ਸਿੱਖ ਅਜਾਇਬ ਘਰ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਹੈੱਡ ਗ੍ਰੰਥੀ ਗਿਆਨੀ ਭਗਵਾਨ ਸਿੰਘ ਅਤੇ ਸ਼ਹੀਦ ਭਾਈ ਦਿਲਾਵਰ ਸਿੰਘ ਦੀਆਂ ਤਸਵੀਰਾਂ ਸੁਸ਼ੋਭਿਤ ਕੀਤੀਆਂ ਗਈਆਂ, ਜਿਨ੍ਹਾਂ ਤੋਂ ਪਰਦਾ ਹਟਾਉਣ ਦੀ ਰਸਮ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਨਿਭਾਈ। ਇਸ ਮੌਕੇ ਗੁਰਬਾਣੀ ਕੀਰਤਨ ਅਤੇ ਅਰਦਾਸ ਉਪਰੰਤ ਸੰਬੋਧਨ ਹੁੰਦਿਆਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸ਼ਹੀਦ ਭਾਈ ਦਿਲਾਵਰ ਸਿੰਘ ਅਤੇ ਸਿੰਘ ਸਾਹਿਬ ਗਿਆਨੀ ਭਗਵਾਨ ਸਿੰਘ ਦੀਆਂ ਸੇਵਾਵਾਂ ਨੂੰ ਵੇਖਦਿਆਂ ਉਨ੍ਹਾਂ ਦੀਆਂ ਤਸਵੀਰਾਂ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਈਆਂ ਗਈਆਂ ਹਨ। ਉਨ੍ਹਾਂ ਆਖਿਆ ਕਿ ਸ਼ਹੀਦ ਭਾਈ ਦਿਲਾਵਰ ਸਿੰਘ ਨੇ ਸਿੱਖਾਂ ਵਿਰੁੱਧ ਤਤਕਾਲੀ ਜ਼ੁਲਮਾਂ ਨੂੰ ਠੱਲ੍ਹ ਪਾਉਣ ਲਈ ਸ਼ਹੀਦੀ ਦੇ ਕੇ ਮਿਸਾਲ ਕਾਇਮ ਕੀਤੀ। ਉਨ੍ਹਾਂ ਕਿਹਾ ਕਿ ਆਪਣੇ ਆਪ ਨੂੰ ਕੁਰਬਾਨ ਕਰਨ ਦਾ ਫੈਸਲਾ ਗੁਰੂ ਬਖ਼ਸ਼ਿਸ ਬਿਨਾਂ ਸੰਭਵ ਨਹੀਂ ਹੁੰਦਾ ਅਤੇ ਜਦੋਂ-ਜਦੋਂ ਵੀ ਕੌਮ 'ਤੇ ਜ਼ੁਲਮ ਹੋਏ ਸਿੱਖਾਂ ਨੇ ਕੁਰਬਾਨੀਆਂ ਦੇ ਕੇ ਇਤਿਹਾਸ ਸਿਰਜਿਆ। ਐਡਵੋਕੇਟ ਧਾਮੀ ਨੇ ਇਸ ਮੌਕੇ ਸਿੰਘ ਸਾਹਿਬ ਗਿਆਨੀ ਭਗਵਾਨ ਸਿੰਘ ਦੀਆਂ ਪੰਥਕ ਸੇਵਾਵਾਂ ਨੂੰ ਵੀ ਕੌਮ ਲਈ ਅਹਿਮ ਕਰਾਰ ਦਿੱਤਾ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਧੀਕ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ ਨੇ ਕਿਹਾ ਕਿ ਕੌਮ ਲਈ ਕੁਰਬਾਨੀਆਂ ਦੇਣ ਵਾਲਿਆਂ ਅਤੇ ਸਿੱਖੀ ਦੇ ਪ੍ਰਚਾਰ-ਪ੍ਰਸਾਰ ਵਿਚ ਵੱਡੀ ਭੂਮਿਕਾ ਨਿਭਾਉਣ ਵਾਲਿਆਂ ਨੂੰ ਕੌਮ ਹਮੇਸ਼ਾ ਯਾਦ ਰੱਖਦੀ ਹੈ ਅਤੇ ਇਸੇ ਤਹਿਤ ਹੀ ਕੇਂਦਰੀ ਸਿੱਖ ਅਜਾਇਬ ਘਰ ਵਿਚ ਅਜਿਹੀਆਂ ਕੌਮੀ ਸ਼ਖ਼ਸੀਅਤਾਂ ਦੇ ਚਿੱਤਰ ਸਥਾਪਤ ਕਰਕੇ ਮਾਣ ਦਿੱਤਾ ਜਾਂਦਾ ਹੈ।

ਇਸ ਦੌਰਾਨ ਸ਼ਹੀਦ ਭਾਈ ਦਿਲਾਵਰ ਸਿੰਘ ਅਤੇ ਸਿੰਘ ਸਾਹਿਬ ਗਿਆਨੀ ਭਗਵਾਨ ਸਿੰਘ ਦੇ ਪਰਿਵਾਰਕ ਮੈਂਬਰਾਂ ਨੂੰ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸਿਰੋਪਾਓ ਦੇ ਕੇ ਸਨਮਾਨ ਦਿੱਤਾ। ਇਸ ਮੌਕੇ ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਅਮਰਜੀਤ ਸਿੰਘ ਬੰਡਾਲਾ, ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਭਗਵੰਤ ਸਿੰਘ ਸਿਆਲਕਾ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ਼ਹੀਦ ਭਾਈ ਦਿਲਾਵਰ ਸਿੰਘ ਦੇ ਦਾਦਾ ਸ. ਸੁਖਦੇਵ ਸਿੰਘ, ਉਨ੍ਹਾਂ ਦੇ ਭਰਾ ਸ. ਚਮਕੌਰ ਸਿੰਘ, ਸਿੱਖ ਆਗੂ ਸ. ਜਸਬੀਰ ਸਿੰਘ ਘੁੰਮਣ, ਪ੍ਰੋ. ਬਲਜਿੰਦਰ ਸਿੰਘ, ਭਾਈ ਬਖਸੀਸ ਸਿੰਘ ਮੁੱਖੀ ਅਖੰਡ ਕੀਰਤਨੀ ਜਥਾ, ਸ. ਮਹਾਂਬੀਰ ਸਿੰਘ ਸੁਲਤਾਨਵਿੰਡ, ਬਾਪੂ ਗੁਰਚਰਨ ਸਿੰਘ, ਜਨਰਲ ਸੁਬੇਗ ਸਿੰਘ ਦੇ ਭਰਾ ਸ. ਬੇਅੰਤ ਸਿੰਘ, ਸ. ਕੰਵਰਪਾਲ ਸਿੰਘ ਬਿੱਟੂ, ਡਾ. ਧਰਮਜੀਤ ਸਿੰਘ, ਸ. ਮਨਜੀਤ ਸਿੰਘ ਭੋਮਾਂ, ਭਾਈ ਸਤਨਾਮ ਸਿੰਘ, ਮੈਨੇਜਰ ਸ. ਬਘੇਲ ਸਿੰਘ, ਸ. ਸੁਖਰਾਜ ਸਿੰਘ, ਸ. ਸਤਨਾਮ ਸਿੰਘ ਮਾਂਗਾਸਰਾਏ, ਵਧੀਕ ਮੈਨੇਜਰ ਸ. ਨਿਸ਼ਾਨ ਸਿੰਘ, ਸ. ਸਤਨਾਮ ਸਿੰਘ ਰਿਆੜ, ਭਾਈ ਪ੍ਰੇਮ ਸਿੰਘ ਅਰਦਾਸੀਆਂ, ਸ. ਬਿਕਰਮ ਸਿੰਘ ਝੰਗੀ ਆਦਿ ਮੌਜੂਦ ਸਨ। ੧੪ ਜੂਨ

# ਬ੍ਰਿਟਿਸ਼ ਹਾਈ ਕਮਿਸ਼ਨਰ ਅਲੈਗਜ਼ੈਂਡਰ ਏਲਿਸ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਏ ਨਤਮਸਤਕ

## ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਕੀਤਾ ਸਨਮਾਨਿਤ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਅੱਜ ਬ੍ਰਿਟਿਸ਼ ਹਾਈ ਕਮਿਸ਼ਨਰ ਅਲੈਗਜ਼ੈਂਡਰ ਏਲਿਸ ਤੇ ਡਿਪਟੀ ਹਾਈ ਕਮਿਸ਼ਨਰ ਕੈਰੋਲਿਨ ਰੋਵੇਟ ਨੇ ਪਰਿਵਾਰ ਸਮੇਤ ਨਤਮਸਤਕ ਹੋ ਕੇ ਸ਼ਰਧਾ ਪ੍ਰਗਟਾਈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪੁੱਜਣ 'ਤੇ ਉਨ੍ਹਾਂ ਨੂੰ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸੁਨਹਿਰੀ ਮਾਡਲ ਸਮੇਤ ਧਾਰਮਿਕ ਪੁਸਤਕਾਂ ਦੇ ਕੇ ਸਨਮਾਨਿਤ ਕੀਤਾ। ਬ੍ਰਿਟਿਸ਼ ਹਾਈ ਕਮਿਸ਼ਨਰ ਅਲੈਗਜ਼ੈਂਡਰ ਏਲਿਸ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਰਸ਼ਨ ਕਰਨ ਮੌਕੇ ਜਿਥੇ ਗੁਰਬਾਣੀ ਕੀਰਤਨ ਸਰਵਣ ਕੀਤਾ, ਉਥੇ ਹੀ ਉਨ੍ਹਾਂ ਨੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਵਿਖੇ ਲੰਗਰ ਤਿਆਰ ਹੁੰਦਾ ਵੇਖਿਆ ਅਤੇ ਲੰਗਰ ਸੇਵਾ ਵੀ ਕੀਤੀ। ਬ੍ਰਿਟਿਸ਼ ਹਾਈ ਕਮਿਸ਼ਨ ਦੇ ਵਫ਼ਦ ਨੇ ਹਜ਼ਾਰਾਂ ਸੰਗਤਾਂ ਵੱਲੋਂ ਇਕੋ ਸਮੇਂ ਲੰਗਰ ਛਕਣ ਬਾਰੇ ਜਾਣ ਕੇ ਖੁਸ਼ੀ ਪ੍ਰਗਟਾਈ।

ਇਸ ਮੌਕੇ ਬ੍ਰਿਟਿਸ਼ ਹਾਈ ਕਮਿਸ਼ਨਰ ਅਲੈਗਜ਼ੈਂਡਰ ਏਲਿਸ ਤੇ ਡਿਪਟੀ ਹਾਈ ਕਮਿਸ਼ਨਰ ਕੈਰੋਲਿਨ ਰੋਵੇਟ ਨੇ ਕਿਹਾ ਕਿ ਇਸ ਪਾਵਨ ਅਸਥਾਨ 'ਤੇ ਪੁੱਜ ਕੇ ਉਨ੍ਹਾਂ ਨੂੰ ਖੁਸ਼ੀ ਹੋਈ ਹੈ। ਉਨ੍ਹਾਂ ਸਿੱਖਾਂ ਵੱਲੋਂ ਮਨੁੱਖਤਾ ਲਈ ਨਿਭਾਈਆਂ ਜਾਂਦੀਆਂ ਸੇਵਾਵਾਂ ਦੀ ਸ਼ਲਾਘਾ ਕੀਤੀ ਅਤੇ ਮਨੁੱਖਤਾ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਫੇਰੀ ਨੂੰ ਯਾਦਗਾਰੀ ਦੱਸਿਆ। ਇਥੇ ਪਹੁੰਚਣ 'ਤੇ ਮਿਲੇ ਸਨਮਾਨ ਲਈ ਉਨ੍ਹਾਂ ਸ਼੍ਰੋਮਣੀ ਕਮੇਟੀ ਪ੍ਰਧਾਨ ਤੇ ਸੰਸਥਾ ਦਾ ਧੰਨਵਾਦ ਕੀਤਾ। ਵਫ਼ਦ ਨੂੰ ਸੂਚਨਾ ਅਧਿਕਾਰੀ ਸ. ਜਸਵਿੰਦਰ ਸਿੰਘ ਜੱਸੀ ਨੇ ਸ੍ਰੀ ਦਰਬਾਰ ਸਾਹਿਬ ਅਤੇ ਇਥੇ ਸਥਿਤ ਹੋਰ ਗੁਰ ਅਸਥਾਨਾਂ ਦੇ ਇਤਿਹਾਸ ਦੇ ਨਾਲ-ਨਾਲ ਸਿੱਖ ਰਵਾਇਤਾਂ ਬਾਰੇ ਜਾਣਕਾਰੀ ਦਿੱਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਬਚਨ ਸਿੰਘ ਕਰਮੂਵਾਲਾ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਸ. ਸੁਖਰਾਜ ਸਿੰਘ, ਸਾਬਕਾ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਇੰਚਾਰਜ ਸ. ਸ਼ਾਹਬਾਜ ਸਿੰਘ, ਸੂਚਨਾ ਅਧਿਕਾਰੀ ਸ. ਜਸਵਿੰਦਰ ਸਿੰਘ ਜੱਸੀ, ਸ. ਅੰਮ੍ਰਿਤਪਾਲ ਸਿੰਘ, ਸ. ਰਣਧੀਰ ਸਿੰਘ ਆਦਿ ਮੌਜੂਦ ਸਨ। ੧੫ ਜੂਨ

# ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਰਨ ਬੇਦੀ ਵੱਲੋਂ ਸਿੱਖਾਂ ਪ੍ਰਤੀ ਕੀਤੀ ਟਿੱਪਣੀ ਦੀ ਕੀਤੀ ਸਖ਼ਤ ਨਿੰਦਾ

## ਸ਼੍ਰੋਮਣੀ ਕਮੇਟੀ ਵੱਲੋਂ ਕਿਰਨ ਬੇਦੀ ਖਿਲਾਫ ਕੀਤੀ ਜਾਵੇਗੀ ਕਾਨੂੰਨੀ ਕਾਰਵਾਈ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸਾਬਕਾ ਆਈਪੀਐਸ ਅਫ਼ਸਰ ਕਿਰਨ ਬੇਦੀ ਵੱਲੋਂ ਸਿੱਖਾਂ ਪ੍ਰਤੀ ਕੀਤੀ ਗਈ ਟਿੱਪਣੀ

*(ਬਾਕੀ ਪੰਨਾ ੨੨ 'ਤੇ)*



ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਭਗਤ ਕਬੀਰ ਜੀ ਦੇ ਜਨਮ ਦਿਹਾੜੇ ਸਬੰਧੀ ਸਮਾਗਮ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਅਮਰਜੀਤ ਸਿੰਘ ਬੰਡਾਲਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਭਗਵੰਤ ਸਿੰਘ ਸਿਆਲਕਾ, ਅਧਿਕਾਰੀ ਤੇ ਸੰਗਤਾਂ। (14 ਜੂਨ)



ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਪ੍ਰਿੰ: ਸੁਰਿੰਦਰ ਸਿੰਘ ਨਮਿਤ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਸ਼ੋਕ ਸਭਾ 'ਚ ਹਾਜ਼ਰ ਪ੍ਰਧਾਨ ਸ਼੍ਰੋਮਣੀ ਕਮੇਟੀ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਅਮਰਜੀਤ ਸਿੰਘ ਬੰਡਾਲਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਭਗਵੰਤ ਸਿੰਘ ਸਿਆਲਕਾ ਸਕੱਤਰ ਸਾਹਿਬਾਨ ਅਤੇ ਸ਼੍ਰੋਮਣੀ ਕਮੇਟੀ ਮੁਲਾਜ਼ਮ। (14 ਜੂਨ)



ਸ੍ਰੀ ਦਰਬਾਰ ਸਾਹਿਬ ਦੇ ਕੇਂਦਰੀ ਸਿੱਖ ਅਜਾਇਬ ਘਰ ਵਿਖੇ ਸਿੰਘ ਸਾਹਿਬ ਗਿਆਨੀ ਭਗਵਾਨ ਸਿੰਘ ਤੇ ਸ਼ਹੀਦ ਭਾਈ ਦਿਲਾਵਰ ਸਿੰਘ ਦੀਆਂ ਤਸਵੀਰਾਂ ਤੋਂ ਪਰਦਾ ਹਟਾਉਂਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਤੇ ਐਡੀ:ਹੈਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ। ਨਾਲ ਹਨ ਮੈਂਬਰ ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਅਮਰਜੀਤ ਸਿੰਘ ਬੰਡਾਲਾ, ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਭਗਵੰਤ ਸਿੰਘ ਸਿਆਲਕਾ ਤੇ ਹੋਰ। (14 ਜੂਨ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜੇ ਬ੍ਰਿਟਿਸ਼ ਹਾਈ ਕਮਿਸ਼ਨਰ ਅਲੈਗਜ਼ੈਂਡਰ ਏਲਿਸ ਨੂੰ ਸੂਚਨਾ ਕੇਂਦਰ ਵਿਖੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਸ. ਗੁਰਬਚਨ ਸਿੰਘ ਕਰਮੂੰਵਾਲਾ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ ਤੇ ਹੋਰ। (15 ਜੂਨ)



ਅਫਗਾਨਿਸਤਾਨ ਦੇ ਗੁਰਦੁਆਰਾ ਸਾਹਿਬ ਕਰਤੇ ਪ੍ਰਵਾਨ ਵਿਖੇ ਹੋਏ ਅੱਤਵਾਦੀ ਹਮਲੇ ਵਿਚ ਸ਼ਹੀਦ ਹੋਏ ਭਾਈ ਸਵਿੰਦਰ ਸਿੰਘ ਦੀ ਅੰਤਮ ਅਰਦਾਸ ਸਮੇਂ ਦਿੱਲੀ ਦੇ ਤਿਲਕ ਨਗਰ ਸਥਿਤ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ ਵਿਖੇ ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਨੂੰ ਸਿਰੋਪਾਓ ਦਿੰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ। (20 ਜੂਨ)



ਗੁਰਦੁਆਰਾ ਗੁਰੂਸਰ ਬਰਾੜ ਵਿਖੇ ਗੁਰਮਤਿ ਸਮਾਗਮ ਦੌਰਾਨ ਕੈਂਪਾਂ ਵਿਚ ਸ਼ਮੂਲੀਅਤ ਕਰਨ ਵਾਲੇ ਬੱਚਿਆਂ ਦਾ ਸਨਮਾਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਸ. ਰਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵਡ, ਬੀਬੀ ਕਿਰਨਜੋਤ ਕੌਰ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਅਤੇ ਹੋਰ। (27 ਜੂਨ)



ਛੇਵੇਂ ਪਾਤਸ਼ਾਹ ਜੀ ਦੇ ਪ੍ਰਕਾਸ਼ ਪੁਰਬ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਏ ਸਮਾਗਮ ਸਮੇਂ ਸੰਬੋਧਨ ਕਰਦੇ ਹੋਏ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਤੇ ਹਾਜ਼ਰ ਜਥੇਦਾਰ ਗਿਆਨੀ ਰਘਬੀਰ ਸਿੰਘ ਅਤੇ ਸੰਗਤਾਂ। (15 ਜੂਨ)



ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਸ. ਇਕਬਾਲ ਸਿੰਘ ਲਾਲਪੁਰਾ ਨੂੰ ਸਿੱਖ ਮਸਲਿਆਂ ਸਬੰਧੀ ਮੰਗ ਪੱਤਰ ਸੌਂਪਦੇ ਹੋਏ ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਮੈਂਬਰ ਸ. ਸਰਵਣ ਸਿੰਘ ਕੁਲਾਰ, ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ ਤੇ ਸ. ਸਤਵਿੰਦਰ ਸਿੰਘ ਟੌਹੜਾ, ਧਰਮ ਪ੍ਰਚਾਰ ਕਮੇਟੀ ਦੇ ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ। (16 ਜੂਨ)



ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਤੋਂ ਗੁਰਦੁਆਰਾ ਕਿਲ੍ਹਾ ਸ੍ਰੀ ਲੋਹਗੜ੍ਹ ਸਾਹਿਬ ਤੱਕ ਸਜਾਏ ਗਏ ਨਗਰ ਕੀਰਤਨ ਸਮੇਂ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਬਾਬਾ ਅਵਤਾਰ ਸਿੰਘ ਸੁਰਸਿੰਘ ਵਾਲੇ, ਮੈਨੇਜਰ ਸ. ਸੁਖਰਾਜ ਸਿੰਘ ਤੇ ਸੰਗਤਾਂ। (10 ਜੂਨ)



ਸ਼੍ਰੋਮਣੀ ਕਮੇਟੀ ਵੱਲੋਂ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਮਨਾਉਣ ਸਬੰਧੀ ਪਾਕਿਸਤਾਨ ਲਈ ਮੈਂਬਰ ਸ. ਗੁਰਮੀਤ ਸਿੰਘ ਬੂਹ ਤੇ ਸ. ਮਿੱਠੂ ਸਿੰਘ ਕਾਹਨੇਕੇ ਦੀ ਅਗਵਾਈ ਵਿਚ ਜਥਾ ਰਵਾਨਾ ਕਰਨ ਸਮੇਂ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਅਤੇ ਹੋਰ। (21 ਜੂਨ)



ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦੀ ਦਿਹਾੜੇ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਅਰਦਾਸ 'ਚ ਸ਼ਾਮਲ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਮੰਗਵਿੰਦਰ ਸਿੰਘ ਖਾਪੜਖੇੜੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ ਅਤੇ ਹੋਰ। (25 ਜੂਨ)



ਲੰਗਰ ਸ੍ਰੀ ਗੁਰੂ ਰਾਮਦਾਸ ਜੀ ਵਿਖੇ ਸਰਬੱਤ ਦੇ ਭਲੇ ਲਈ ਕਰਵਾਏ ਗਏ ਸ੍ਰੀ ਅਖੰਡ ਪਾਠ ਸਾਹਿਬ ਸਮੇਂ ਸ਼ਾਮਲ ਸਿੰਘ ਐਡੀ: ਗ੍ਰੰਥੀ ਸਾਹਿਬ ਗਿਆਨੀ ਜਗਤਾਰ ਸਿੰਘ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ ਤੇ ਹੋਰ। (20 ਜੂਨ)



ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਸਬੰਧੀ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਕਰਵਾਏ ਗਏ ਸਮਾਗਮ ਸਮੇਂ ਅਰਦਾਸ 'ਚ ਸ਼ਾਮਲ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਹੋਰ।(29 ਜੂਨ)



ਗੁਰਮਤਿ ਸਿਖਲਾਈ ਕੈਂਪ ਦੀ ਸਮਾਪਤੀ ਸਮੇਂ ਗੁਰਦੁਆਰਾ ਸੰਨ੍ਹ ਸਾਹਿਬ ਬਾਸਰਕੇ ਗਿੱਲਾਂ ਵਿਖੇ ਬੱਚਿਆਂ ਨੂੰ ਸਨਮਾਨਿਤ ਕਰਦੇ ਹੋਏ ਮੈਂਬਰ ਜਥੇਦਾਰ ਮੰਗਵਿੰਦਰ ਸਿੰਘ ਖਾਪੜਖੇੜੀ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਗਿਆਨੀ ਨਿਸ਼ਾਲ ਸਿੰਘ, ਪ੍ਰਿੰਸੀਪਲ ਬੀਬੀ ਮਨਜੀਤ ਕੌਰ ਤੇ ਹੋਰ। (8 ਜੂਨ)



ਗੁਰਦੁਆਰਾ ਭਾਈ ਬਹਿਲੋ ਜੀ ਫਫੜੇ ਭਾਈਕੇ ਵਿਖੇ ਸਨਮਾਨ ਸਮਾਰੋਹ ਦੌਰਾਨ ਬੱਚਿਆਂ ਨੂੰ ਇਨਾਮ ਵਜੋਂ ਸਾਈਕਲ ਦੇ ਕੇ ਸਨਮਾਨਿਤ ਕਰਦੇ ਹੋਏ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਹੈਡ ਗ੍ਰੰਥੀ ਗਿਆਨੀ ਫੂਲਾ ਸਿੰਘ, ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ ਅਤੇ ਹੋਰ। (30 ਜੂਨ)



ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਸਕੱਤਰ ਸਿੰਘ ਨੂੰ ਸੇਵਾ ਮੁਕਤ ਹੋਣ 'ਤੇ ਸਨਮਾਨਿਤ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਮੈਂਬਰ ਸ. ਸੁਰਜੀਤ ਸਿੰਘ ਭਿੱਟੇਵਡ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸਾਹਿਬਾਨ ਤੇ ਹੋਰ। (30 ਜੂਨ)

(ਪੰਨਾ ੧੮ ਦਾ ਬਾਕੀ)

'ਤੇ ਸਖ਼ਤ ਇਤਰਾਜ਼ ਪ੍ਰਗਟ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਇਸ ਦੀ ਸਖ਼ਤ ਸਬਦਾਂ ਵਿਚ ਨਿੰਦਾ ਕੀਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਕਿਰਨ ਬੇਦੀ ਨੂੰ ਸਿੱਖ ਇਤਿਹਾਸ ਪੜਨਾ ਚਾਹੀਦਾ ਹੈ ਤਾਂ ਜੋ ਉਸ ਨੂੰ ਪਤਾ ਲਗ ਸਕੇ ਕਿ ਅਬਦਾਲੀ ਦੇ ਰਾਜ ਸਮੇਂ ਜਦੋਂ ਧਾੜਵੀ ਹਿੰਦੋਸਤਾਨ 'ਤੇ ਹਮਲਾ ਕਰਕੇ ਇਥੋਂ ਦਾ ਕੀਮਤੀ ਸਮਾਨ ਅਤੇ ਔਰਤਾਂ ਨੂੰ ਗਜਨੀ ਦੇ ਬਜ਼ਾਰਾਂ ਵਿਚ ਵੇਚਣ ਲਈ ਲੁੱਟ ਕੇ ਲੈ ਜਾਂਦੇ ਸਨ ਤਾਂ ਲੋਕਾਂ ਦੀ ਰਖਵਾਲੀ ਲਈ ਸਦਾ ਤੱਤਪਰ ਰਹਿਣ ਵਾਲੇ ਸਿੰਘ ਰਾਤ ੧੨ ਵਜੇ ਧਾੜਵੀਆਂ 'ਤੇ ਹਮਲਾ ਕਰਕੇ ਲੁੱਟ ਦਾ ਸਮਾਨ ਅਤੇ ਔਰਤਾਂ ਨੂੰ ਛੁਡਵਾ ਕੇ ਉਨ੍ਹਾਂ ਦੇ ਘਰੋ-ਘਰੀ ਪਹੁੰਚਾਉਂਦੇ ਸਨ। ਉਨ੍ਹਾਂ ਕਿਹਾ ਕਿ ਕਿਰਨ ਬੇਦੀ ਦਾ ਮੂਲ ਪੰਜਾਬ ਨਾਲ ਜੁੜਦਾ ਹੈ ਇਸ ਲਈ ਇਸ ਨੂੰ ਸਿੱਖਾਂ ਦੇ ਇਤਿਹਾਸ ਬਾਰੇ ਸਮਝ ਹੋਣੀ ਚਾਹੀਦੀ ਹੈ। ਪਰ ਕਿਰਨ ਬੇਦੀ ਦੀ ਸਿੱਖਾਂ ਬਾਰੇ ਕੀਤੀ ਟਿੱਪਣੀ ਹੈਰਾਨੀਜਨਕ ਤੇ ਸ਼ਰਮਨਾਕ ਹੈ, ਜਿਸ ਨੇ ਪੂਰੀ ਕੌਮ ਦੀਆਂ ਭਾਵਨਾਵਾਂ ਨੂੰ ਸੱਟ ਮਾਰੀ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਕਿਰਨ ਬੇਦੀ ਨੂੰ ਕਾਨੂੰਨੀ ਨੋਟਿਸ ਭੇਜਿਆ ਜਾ ਰਿਹਾ ਹੈ ਤਾਂ ਜੋ ਉਸ ਖਿਲਾਫ ਬਣਦੀ ਕਾਨੂੰਨੀ ਕਾਰਵਾਈ ਕੀਤੀ ਜਾ ਸਕੇ। ੧੫ ਜੂਨ

# ਸ਼੍ਰੋਮਣੀ ਕਮੇਟੀ ਦੇ ਵਫ਼ਦ ਨੇ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਕੋਲ ਉਠਾਏ ਸਿੱਖ ਮਸਲੇ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਕ ਉੱਚ ਪੱਧਰੀ ਵਫ਼ਦ ਨੇ ਅੱਜ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਸ. ਇਕਬਾਲ ਸਿੰਘ ਲਾਲਪੁਰਾ ਨਾਲ ਮੁਲਾਕਾਤ ਕਰਕੇ ਕਈ ਅਹਿਮ ਸਿੱਖ ਮਸਲੇ ਉਠਾਏ ਹਨ। ਸ਼੍ਰੋਮਣੀ ਕਮੇਟੀ ਦੇ ਇਸ ਵਫ਼ਦ 'ਚ ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਕਮੇਟੀ ਮੈਂਬਰ ਸ. ਸਰਵਣ ਸਿੰਘ ਕੁਲਾਰ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ ਤੇ ਸ. ਸਤਵਿੰਦਰ ਸਿੰਘ ਟੌਹੜਾ, ਧਰਮ ਪ੍ਰਚਾਰ ਕਮੇਟੀ ਦੇ ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਦਿੱਲੀ ਸਿੱਖ ਮਿਸ਼ਨ ਦੇ ਇੰਚਾਰਜ ਸ. ਸੁਰਿੰਦਰਪਾਲ ਸਿੰਘ ਸਮਾਣਾ ਅਤੇ ਸ. ਜਸਕਰਨ ਸਿੰਘ ਸ਼ਾਮਲ ਸਨ। ਵਫ਼ਦ ਮੈਂਬਰਾਂ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਭੇਜਿਆ ਸਿੱਖ ਮਸਲਿਆਂ ਬਾਰੇ ਪੱਤਰ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਨੂੰ ਸੌਂਪਦਿਆਂ ਇਨ੍ਹਾਂ ਦੇ ਸਰਲੀਕਰਨ ਦੀ ਮੰਗ ਕੀਤੀ।

ਸ਼੍ਰੋਮਣੀ ਕਮੇਟੀ ਵਫ਼ਦ ਦੇ ਆਗੂ ਜਥੇਦਾਰ ਕਰਨੈਲ ਸਿੰਘ ਪੰਜੋਲੀ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਕੌਮ ਘੱਟ ਗਿਣਤੀ ਕਮਿਸ਼ਨ ਕੋਲ ਭਾਰਤ ਦੇ ਸੰਵਿਧਾਨ ਦੀ ਧਾਰਾ ੨੫ਬੀ ਵਿਚ ਸੋਧ ਕਰਕੇ ਸਿੱਖਾਂ ਨੂੰ ਇਕ ਵੱਖਰੀ ਕੌਮ ਦਾ ਦਰਜਾ ਦੇਣ, ਗੁਰਦੁਆਰਾ ਗਿਆਨ ਗੋਦੜੀ ਸਾਹਿਬ ਹਰਿਦੁਆਰ, ਗੁਰਦੁਆਰਾ ਡਾਂਗਮਾਰ ਸਾਹਿਬ ਸਿੱਕਮ ਤੇ ਗੁਰਦੁਆਰਾ ਮੰਗੂ ਮੱਠ ਸਾਹਿਬ ਉੜੀਸਾ ਸਮੇਤ ਹੋਰ ਕਈ ਇਤਿਹਾਸਕ ਗੁਰਧਾਮਾਂ ਦਾ ਮਸਲਾ ਹੱਲ ਕਰਕੇ ਇਨ੍ਹਾਂ ਦਾ ਪ੍ਰਬੰਧ ਸਿੱਖ ਸੰਸਥਾ ਨੂੰ ਦੇਣ, ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ, ਭਾਈ ਬਲਵੰਤ ਸਿੰਘ ਰਾਜੋਆਣਾ, ਭਾਈ ਜਗਤਾਰ ਸਿੰਘ ਹਵਾਰਾ, ਭਾਈ ਗੁਰਦੀਪ ਸਿੰਘ ਖੇੜਾ ਅਤੇ ਹੋਰ ਬੰਦੀ ਸਿੱਖਾਂ ਨੂੰ ਰਿਹਾਅ ਕਰਨ, ਪੰਜਾਬ ਤੇ ਪੰਜਾਬ ਤੋਂ ਬਾਹਰ ਸਿੱਖਾਂ ਨੂੰ ਇਸਾਈ ਮਿਸ਼ਨਰੀਆਂ ਵੱਲੋਂ ਲਾਲਚ ਅਤੇ ਧੋਖੇ ਨਾਲ ਇਸਾਈ ਬਣਾਉਣ ਤੋਂ ਰੋਕਣ, ਵੱਖ-ਵੱਖ ਸੂਬਿਆਂ ਵਿਚ ਚਿਰਾਂ ਤੋਂ ਵੱਸਦੇ ਸਿੱਖਾਂ ਨੂੰ ਉਜਾੜਨ ਵਾਲੀਆਂ ਕਾਰਵਾਈਆਂ 'ਤੇ ਰੋਕ ਲਗਾ ਕੇ ਉਨ੍ਹਾਂ ਨੂੰ ਜ਼ਮੀਨਾਂ ਦੇ ਮਾਲਕੀ ਹੱਕ ਦੇਣ, ੧੯੮੪ ਦੀ ਸਿੱਖ ਨਸਲਕੁਸ਼ੀ ਦੇ ਦੋਸ਼ੀਆਂ ਨੂੰ ਸਜ਼ਾਵਾਂ ਦੇਣ ਸਮੇਤ ਕਈ ਹੋਰ ਅਹਿਮ ਮਾਮਲੇ ਉਠਾਏ ਗਏ ਹਨ।

ਉਨ੍ਹਾਂ ਦੱਸਿਆ ਕਿ ਜੰਮੂ ਕਸ਼ਮੀਰ 'ਚ ਸਿੱਖਾਂ ਨੂੰ ਘੱਟ ਗਿਣਤੀ ਸਿੱਖਾਂ ਦਾ ਦਰਜਾ ਦੇ ਕੇ ਸਰਕਾਰੀ ਨੌਕਰੀਆਂ ਤੇ ਅਦਾਰਿਆਂ ਵਿਚ ਸਿੱਖ ਕੋਟਾ ਨਿਰਧਾਰਤ ਕਰਨ, ਵਿਦੇਸ਼ਾਂ ਵਿਚ ਸਿੱਖਾਂ 'ਤੇ ਨਸਲੀ ਹਮਲੇ ਰੋਕਣ ਲਈ ਕੂਟਨੀਤਕ ਪੱਧਰ 'ਤੇ ਉਪਰਾਲੇ ਕਰਨ, ਸਿਕਲੀਗਰ ਤੇ ਵਣਜਾਰੇ ਸਿੱਖਾਂ ਦੀ ਆਰਥਕ ਹਾਲਤ ਸੁਧਾਰਨ ਲਈ ਸਬੰਧਤ ਰਾਜਾਂ 'ਚ ਰੁਜ਼ਗਾਰ ਦੇ ਮੌਕੇ ਪੈਦਾ ਕਰਨ ਤੇ ਉਨ੍ਹਾਂ ਦੇ ਉਜਾੜੇ ਨੂੰ ਰੋਕਣ, ਪ੍ਰੀਖਿਆਵਾਂ ਦੌਰਾਨ ਕਕਾਰ ਉਤਾਰਨ ਦਾ ਮਾਮਲਾ ਅਤੇ ਘਰੇਲੂ ਉਡਾਣਾਂ ਦੀ ਤਰਜ਼ 'ਤੇ ਕੌਮਾਂਤਰੀ ਯਾਤਰਾ ਦੌਰਾਨ ਕਿਰਪਾਨ ਦੀ ਛੋਟ ਦੇਣ, ਵੱਖ-ਵੱਖ ਬੋਰਡਾਂ ਤੇ ਯੂਨੀਵਰਸਿਟੀਆਂ ਦੇ ਪਾਠਕ੍ਰਮਾਂ ਵਿਚ ਸਿੱਖ ਇਤਿਹਾਸ ਸ਼ਾਮਲ ਕਰਨ ਮੌਕੇ ਸ਼੍ਰੋਮਣੀ ਕਮੇਟੀ ਪਾਸੋਂ ਪ੍ਰਮਾਣਿਤ ਕਰਵਾਉਣ, ਪਾਕਿਸਤਾਨ ਤੇ ਅਫਗਾਨਿਸਤਾਨ ਤੋਂ ਹਿਜਰਤ ਕਰਕੇ ਭਾਰਤ ਆਏ ਹਿੰਦੂ ਸਿੱਖਾਂ ਨੂੰ ਨਾਗਰਿਕਤਾ ਦੇਣ ਅਤੇ ਉਥੇ ਜਾਨ-ਮਾਲ ਦੀ ਸੁਰੱਖਿਆ ਕਰਨ ਦੀ ਵੀ ਮੰਗ ਕੀਤੀ ਗਈ ਹੈ। ਇਸੇ ਤਰ੍ਹਾਂ ਕਰਤਾਰਪੁਰ ਲਾਂਘੇ ਤੋਂ ਜਾਣ ਵਾਲੇ ਸ਼ਰਧਾਲੂਆਂ ਲਈ ਪਾਸਪੋਰਟ ਦੀ ਸ਼ਰਤ ਖਤਮ ਕਰਨ ਦੇ ਨਾਲ-ਨਾਲ ਸ਼੍ਰੋਮਣੀ ਕਮੇਟੀ ਅਤੇ ਇਸ ਨਾਲ ਸਬੰਧਤ ਸਮੂਹ ਅਦਾਰਿਆਂ, ਟਰੱਸਟਾਂ ਆਦਿ ਲਈ ਈਪੀਐਫ ਟਰੱਸਟ ਬਣਾਉਣ ਲਈ ਪ੍ਰਵਾਨਗੀ ਸਮੇਤ ਈਐਸਆਈ ਤੋਂ ਛੋਟ ਦਿਵਾਉਣ ਲਈ ਆਖਿਆ ਗਿਆ ਹੈ। ਜਥੇਦਾਰ ਪੰਜੋਲੀ ਨੇ ਦੱਸਿਆ ਕਿ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਸ. ਇਕਬਾਲ ਸਿੰਘ ਲਾਲਪੁਰਾ ਨੇ ਸ਼੍ਰੋਮਣੀ ਕਮੇਟੀ ਵੱਲੋਂ ਉਠਾਏ ਗਏ ਸਿੱਖ ਮਸਲਿਆਂ ਨੂੰ ਸੰਜੀਦਗੀ ਨਾਲ ਲੈਣ ਦਾ ਭਰੋਸਾ ਦਿੱਤਾ ਹੈ।

## ਇਸਾਈਆਂ ਵੱਲੋਂ ਸਿੱਖਾਂ ਦੇ ਧਰਮ ਪਰਵਰਤਨ ਦੇ ਮਾਮਲੇ 'ਤੇ ਹੋਈ ਬੈਠਕ

ਕੌਮੀ ਘੱਟ ਗਿਣਤੀ ਕਮਿਸ਼ਨ ਦੇ ਦਫ਼ਤਰ ਪੁੱਜੇ ਸ਼੍ਰੋਮਣੀ ਕਮੇਟੀ ਵਫ਼ਦ ਨੇ ਉਚੇਚੇ ਤੌਰ 'ਤੇ ਪੰਜਾਬ ਅਤੇ ਪੰਜਾਬ ਤੋਂ ਬਾਹਰ ਸਿੱਖਾਂ ਨੂੰ ਇਸਾਈ ਮਿਸ਼ਨਰੀਆਂ ਵੱਲੋਂ ਵੱਖ-ਵੱਖ ਤਰ੍ਹਾਂ ਦੇ ਲਾਲਚ ਅਤੇ ਧੋਖੇ ਨਾਲ ਇਸਾਈ ਬਣਾਉਣ ਦਾ ਮਾਮਲਾ ਵੀ ਉਠਾਇਆ ਗਿਆ। ਇਸ ਸਬੰਧੀ ਜਥੇਦਾਰ ਕਰਨੈਲ ਸਿੰਘ ਪੰਜੋਲੀ ਨੇ ਦੱਸਿਆ ਕਿ ਇਹ ਮਾਮਲਾ ਅਤਿ ਗੰਭੀਰ ਹੈ, ਜਿਸ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਵੱਲੋਂ ਵੀ ਚਿੰਤਾ ਪ੍ਰਗਟਾਈ ਜਾ ਚੁੱਕੀ ਹੈ। ਉਨ੍ਹਾਂ ਦੱਸਿਆ ਕਿ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਪਾਸ ਇਹ ਮਾਮਲਾ ਪਹਿਲਾਂ ਹੀ ਸ਼੍ਰੋਮਣੀ ਕਮੇਟੀ ਵੱਲੋਂ ਉਠਾਇਆ ਗਿਆ ਸੀ, ਜਿਸ ਦੇ ਮੱਦੇਨਜ਼ਰ ਅੱਜ ਉਨ੍ਹਾਂ ਵੱਲੋਂ ਇਸਾਈ ਭਾਈਚਾਰੇ ਦੇ ਪ੍ਰਤੀਨਿਧ ਵੀ ਬੁਲਾਏ ਗਏ ਸਨ। ਉਨ੍ਹਾਂ ਦੱਸਿਆ ਕਿ ਇਹ ਮੀਟਿੰਗ ਬੇਹੱਦ ਸਦਭਾਵਨਾ ਵਾਲੇ ਮਾਹੌਲ ਵਿਚ ਹੋਈ ਹੈ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਉਠਾਏ ਇਸ ਮਾਮਲੇ 'ਤੇ ਇਸਾਈ ਆਗੂਆਂ ਨੇ ਸੰਜੀਦਾ ਹੁੰਗਾਰਾ ਦਿੱਤਾ ਹੈ। ਉਨ੍ਹਾਂ ਦੱਸਿਆ ਕਿ ਇਸ ਇਕੱਤਰਤਾ ਦੌਰਾਨ ਇਸਾਈ ਪ੍ਰਤੀਨਿਧਾਂ ਨੇ ਕਿਹਾ ਹੈ ਕਿ ਜਬਰੀ, ਵਹਿਮ ਭਰਮ ਤੇ ਧੋਖੇ ਨਾਲ ਕੀਤੀ ਜਾ ਰਹੀ ਧਰਮ ਤਬਦੀਲੀ ਨੂੰ ਉਹ ਕਿਸੇ ਵੀ ਤਰ੍ਹਾਂ ਮਾਨਤਾ ਨਹੀਂ ਦਿੰਦੇ ਅਤੇ ਉਹ ਅਜਿਹੇ ਵਰਤਾਰੇ ਦੇ ਖਿਲਾਫ ਹਨ। ਜਥੇਦਾਰ ਪੰਜੋਲੀ ਅਨੁਸਾਰ ਇਕੱਤਰਤਾ ਦੌਰਾਨ ਮਾਮਲੇ ਸਬੰਧੀ ਸਾਰਥਕ ਗੱਲਬਾਤ ਹੋਈ ਹੈ ਅਤੇ ਸ਼੍ਰੋਮਣੀ ਕਮੇਟੀ ਵਫ਼ਦ ਨੇ ਜ਼ੋਰ ਦੇ ਕੇ ਕਿਹਾ ਹੈ ਕਿ ਸਿੱਖ ਅਤੇ ਇਸਾਈ ਭਾਈਚਾਰਾ ਦੋਨੋਂ ਹੀ ਘੱਟ ਗਿਣਤੀਆਂ ਵਿਚ ਹਨ ਅਤੇ ਇਨ੍ਹਾਂ ਵਿਚ ਟਕਰਾਅ ਠੀਕ ਨਹੀਂ ਹੈ। ਉਨ੍ਹਾਂ ਕਿਹਾ ਕਿ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਭਾਵਨਾ ਵੀ ਇਹੋ ਹੈ ਕਿ ਇਸ ਮਸਲੇ ਦਾ ਮਿਲ ਬੈਠ ਕੇ ਹੱਲ ਕੱਢਿਆ ਜਾਵੇ। ਇਸੇ ਤਹਿਤ ਹੀ ਕੌਮੀ ਘੱਟ ਗਿਣਤੀ ਕਮਿਸ਼ਨ ਪਾਸ ਪਹੁੰਚ ਕੀਤੀ ਗਈ ਸੀ, ਜਿਸ ਨੇ ਸਾਰਥਕ ਭੂਮਿਕਾ ਨਿਭਾਉਂਦਿਆਂ ਭਵਿੱਖ ਵਿਚ ਵੀ ਦੋਹਾਂ ਧਿਰਾਂ ਦੀਆਂ ਮੀਟਿੰਗਾਂ ਜਾਰੀ ਰੱਖਣ ਦਾ ਭਰੋਸਾ ਦਿੱਤਾ ਹੈ। ੧੯ ਜੂਨ

# ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕੈਨੇਡੀਅਨ ਸੂਬੇ ਵੱਲੋਂ ਦਸਤਾਰ ਦਿਵਸ ਸਬੰਧੀ ਐਕਟ ਦਾ ਕੀਤਾ ਸਵਾਗਤ

## ਕਾਨ੍ਹਪੁਰ ਦੇ 1984 ਸਿੱਖ ਕਤਲੇਆਮ ਦੇ ਚਾਰ ਦੋਸ਼ੀਆਂ ਦੀ ਗ੍ਰਿਫ਼ਤਾਰੀ ਚੰਗੀ ਗੱਲ, ਪਰ ਹਰ ਦੋਸ਼ੀ ਨੂੰ ਮਿਲੇ ਸਜ਼ਾ-ਐਡਵੋਕੇਟ ਧਾਮੀ

ਅੰਮ੍ਰਿਤਸਰ- ਕੈਨੇਡਾ ਦੇ ਮੈਨੀਟੋਬਾ ਸੂਬੇ ਦੀ ਵਿਧਾਨ ਸਭਾ ਵੱਲੋਂ ਦਸਤਾਰ ਦਿਵਸ ਐਕਟ ਪਾਸ ਕਰਨ ਦਾ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਵਾਗਤ ਕੀਤਾ ਹੈ। ਪਾਸ ਹੋਏ ਇਸ ਐਕਟ ਅਨੁਸਾਰ ਹੁਣ ਕੈਨੇਡਾ ਦੇ ਮੈਨੀਟੋਬਾ ਸੂਬੇ ਵਿਚ ਹਰ ਸਾਲ ੧੩ ਅਪ੍ਰੈਲ ਨੂੰ ਦਸਤਾਰ ਦਿਵਸ ਮਨਾਇਆ ਜਾਇਆ ਕਰੇਗਾ। ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਦਸਤਾਰ ਸਿੱਖ ਰਹਿਣੀ ਦਾ ਅਹਿਮ ਹਿੱਸਾ ਹੈ ਅਤੇ ਅੱਜ ਪੂਰੀ ਦੁਨੀਆਂ ਵਿਚ ਵੱਸੇ ਸਿੱਖ ਦਸਤਾਰਾਂ ਸਜ਼ਾ ਕੇ ਸਿੱਖ ਪਛਾਣ ਨੂੰ ਉੱਚਾ ਕਰ ਰਹੇ ਹਨ। ਉਨ੍ਹਾਂ ਕਿਹਾ ਕਿ ਕਿਸੇ ਵੀ ਦੇਸ਼ ਵਿਚ ਸਰਕਾਰੀ ਤੌਰ 'ਤੇ ਦਸਤਾਰ ਨੂੰ ਮਾਣ-ਸਤਿਕਾਰ ਮਿਲਣਾ ਖੁਸ਼ੀ ਤੇ ਤਸੱਲੀ ਵਾਲੀ ਗੱਲ ਹੈ। ਅਜਿਹਾ ਵਿਸ਼ਵ ਪੱਧਰ 'ਤੇ ਵਸੇ ਸਿੱਖਾਂ ਦੇ ਯਤਨਾਂ ਅਤੇ ਉਨ੍ਹਾਂ ਦੀਆਂ ਵਿਸ਼ਵੀ ਪ੍ਰਾਪਤੀਆਂ ਸਦਕਾ ਹੀ ਸੰਭਵ ਹੋ ਰਿਹਾ ਹੈ। ਐਡਵੋਕੇਟ ਧਾਮੀ ਨੇ ਮੈਨੀਟੋਬਾ ਸੂਬੇ ਦੀ ਸਰਕਾਰ ਦਾ ਧੰਨਵਾਦ ਕੀਤਾ ਅਤੇ ਸਿੱਖਾਂ ਨੂੰ ਮੁਬਾਰਕਬਾਦ ਦਿੱਤੀ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਕਾਨ੍ਹਪੁਰ ਵਿਖੇ ੧੯੮੪ ਵਿਚ ਕੀਤੇ ਗਏ ਸਿੱਖ ਕਤਲੇਆਮ ਦੇ ਚਾਰ ਦੋਸ਼ੀਆਂ ਦੀ ਗ੍ਰਿਫ਼ਤਾਰੀ ਦਾ ਸਵਾਗਤ ਕਰਦਿਆਂ ਇਸ ਕਰੂਰਕਾਰੇ ਦੇ ਹਰ ਦੋਸ਼ੀ ਨੂੰ ਸਖ਼ਤ ਸਜ਼ਾਵਾਂ ਦੇਣ ਦੀ ਮੰਗ ਕੀਤੀ ਹੈ। ਉਨ੍ਹਾਂ ਕਿਹਾ ਕਿ ੧੯੮੪ ਵਿਚ ਦੇਸ਼ ਦੇ ਕਈ ਹਿੱਸਿਆਂ ਵਿਚ ਸਿੱਖਾਂ ਦਾ ਕਤਲੇਆਮ ਕੀਤਾ ਗਿਆ, ਜਿਸ ਦੇ ਦੋਸ਼ੀ ਅਜੇ ਤੀਕ ਸਜ਼ਾਵਾਂ ਤੋਂ ਪਰ੍ਹੇ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਜਿੰਨਾ ਚਿਰ ਹਰ ਦੋਸ਼ੀ ਨੂੰ ਮਿਸਾਲੀ ਸਜ਼ਾਵਾਂ ਨਹੀਂ ਮਿਲਦੀਆਂ, ਓਨਾ ਚਿਰ ਪੀੜਤ ਸਿੱਖਾਂ ਹਿਰਦੇ ਸ਼ਾਂਤ ਨਹੀਂ ਹੋਣਗੇ। ੧੯ ਜੂਨ

# ਗੁਰਮੀਤ ਰਾਮ ਰਹੀਮ ਨੂੰ ਪੈਰੋਲ ਦੇਣ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਸਖ਼ਤ ਇਤਰਾਜ਼ ਪ੍ਰਗਟ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਨੂੰ ਹਰਿਆਣਾ ਸਰਕਾਰ ਵੱਲੋਂ ਇਕ ਮਹੀਨੇ ਦੀ ਪੈਰੋਲ ਦੇਣ 'ਤੇ ਸਖ਼ਤ ਇਤਰਾਜ਼ ਪ੍ਰਗਟ ਕਰਦਿਆਂ ਆਖਿਆ ਕਿ ਇਹ ਫੈਸਲਾ ਸਰਕਾਰ ਦੀ ਦੋਹਰੀ ਪਹੁੰਚ ਨੂੰ ਦਰਸਾਉਣ ਵਾਲਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਇਕ ਪਾਸੇ ਸਰਕਾਰਾਂ ਸਿੱਖ ਬੰਦੀ ਸਿੰਘਾਂ ਨੂੰ ਸਜ਼ਾਵਾਂ ਪੂਰੀਆਂ ਕਰਨ ਤੋਂ ਬਾਅਦ ਵੀ ਜੇਲ੍ਹਾਂ ਤੋਂ ਬਾਹਰ ਨਹੀਂ ਲਿਆ ਰਹੀਆਂ, ਜਦਕਿ ਦੂਜੇ ਪਾਸੇ ਡੇਰਾ ਸਿਰਸਾ ਮੁਖੀ ਜੋ ਬਲਾਤਕਾਰ ਤੇ ਕਤਲ ਵਰਗੇ ਸੰਗੀਨ ਦੋਸ਼ਾਂ ਤਹਿਤ ਸਜ਼ਾ ਕੱਟ ਰਿਹਾ ਹੈ, ਨੂੰ ਬਾਰ-ਬਾਰ ਜੇਲ੍ਹ ਤੋਂ ਬਾਹਰ ਲਿਆਂਦਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਪੁਰਬ ਮੌਕੇ ਕੇਂਦਰ ਸਰਕਾਰ ਵੱਲੋਂ ਸਿੱਖ ਬੰਦੀ ਸਿੰਘਾਂ ਨੂੰ ਰਿਹਾਅ ਕਰਨ ਦਾ ਐਲਾਨ ਕੀਤਾ ਸੀ, ਪਰ ਸਰਕਾਰ ਦੀ ਬਦਨੀਤੀ ਕਾਰਨ ਉਸ ਨੂੰ ਵੀ ਪੂਰਾ ਨਹੀਂ ਕੀਤਾ ਗਿਆ। ਸਿੱਖ ਸੰਸਥਾਵਾਂ ਵੱਲੋਂ ਇਸ ਮਸਲੇ ਨੂੰ ਵਾਰ-ਵਾਰ ਉਠਾਉਣ 'ਤੇ ਵੀ ਸਰਕਾਰਾਂ ਕੋਈ ਸਾਰਥਕ ਜਵਾਬ ਨਹੀਂ ਦੇ ਰਹੀਆਂ। ਜਦਕਿ ਡੇਰਾ ਮੁਖੀ ਜਿਸ ਦਾ ਸਾਲ ੨੦੧੫ ਵਿਚ ਬਰਗਾੜੀ ਵਿਖੇ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦੀ ਬੇਅਦਬੀ ਨਾਲ ਵੀ ਸਿੱਧਾ ਸਬੰਧ ਜੁੜਦਾ ਹੈ ਅਤੇ ਇਹ ਸ਼ਖ਼ਸ ਸਿੱਖਾਂ ਦੀ ਧਾਰਮਿਕ ਭਾਵਨਾਵਾਂ ਦਾ ਕਾਤਲ ਹੈ ਤੇ ਸਰਕਾਰਾਂ ਸਦਾ ਮੇਹਰਬਾਨ ਰਹੀਆਂ ਹਨ। ਉਨ੍ਹਾਂ ਕਿਹਾ ਕਿ ਦੁੱਖ ਦੀ ਗੱਲ ਹੈ ਕਿ ਹਰਿਆਣਾ ਅਤੇ ਕੇਂਦਰ ਦੀ ਭਾਜਪਾ ਸਰਕਾਰ ਵੱਲੋਂ ਰਲ ਕੇ ਰਾਜਸੀ ਖੇਡ ਖੇਡੀ ਜਾ ਰਹੀ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਕੇਂਦਰ ਦੀ ਭਾਜਪਾ ਸਰਕਾਰ ਰਾਜਸੀ ਲਾਹਾ ਲੈਣ ਦੇ ਮੰਤਵ ਨਾਲ ਪਹਿਲਾਂ ਵੀ ਚੋਣਾਂ ਸਮੇਂ ਫਰਲੋ ਦੇ ਚੁੱਕੀ ਹੈ ਤੇ ਹੁਣ ਫਿਰ ਸੰਗਰੂਰ ਚੋਣ ਸਮੇਂ ਲਾਹਾ ਲੈਣ ਲਈ ਰਾਮ ਰਹੀਮ ਨੂੰ ਪੈਰੋਲ ਦਿੱਤੀ ਹੈ, ਜੋ ਸਰਾਸਰ ਗਲਤ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਰਾਮ ਰਹੀਮ ਨੂੰ ਸਰਕਾਰਾਂ ਵੱਲੋਂ ਦਿੱਤੀ ਜਾਂਦੀ ਸਰਪ੍ਰਸਤੀ ਨੂੰ ਸਿੱਖ ਭਾਵਨਾਵਾਂ ਕਦੇ ਵੀ ਬਰਦਾਸ਼ਤ ਨਹੀਂ ਕਰਨਗੀਆਂ ਅਤੇ ਇਸ ਦਾ ਸਖ਼ਤ ਵਿਰੋਧ ਕੀਤਾ ਜਾਵੇਗਾ। ੧੭ ਜੂਨ

# ਅਫ਼ਗਾਨਿਸਤਾਨ 'ਚ ਗੁਰਦੁਆਰਾ ਕਰਤੇ ਪ੍ਰਵਾਨ 'ਚ ਹੋਏ ਹਮਲੇ ਦੀ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸਖ਼ਤ ਸ਼ਬਦਾਂ ਵਿਚ ਕੀਤੀ ਨਿੰਦਾ

## ਅਫ਼ਗਾਨਿਸਤਾਨ 'ਚ ਵੱਸਦੇ ਘੱਟਗਿਣਤੀ ਸਿੱਖਾਂ ਦੀ ਸੁਰੱਖਿਆ ਲਈ ਠੋਸ ਕਦਮ ਉਠਾਏ ਭਾਰਤ ਸਰਕਾਰ- ਐਡਵੋਕੇਟ ਧਾਮੀ

ਅੰਮ੍ਰਿਤਸਰ- ਅਫ਼ਗਾਨਿਸਤਾਨ ਦੀ ਰਾਜਧਾਨੀ ਕਾਬਲ ਦੇ ਗੁਰਦੁਆਰਾ ਕਰਤੇ ਪ੍ਰਵਾਨ 'ਚ ਸਵੇਰ ਸਮੇਂ ਅੱਤਵਾਦੀਆਂ ਵੱਲੋਂ ਕੀਤੇ ਗਏ ਹਮਲੇ ਦੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਉਨ੍ਹਾਂ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ, ਗ੍ਰਹਿ ਮੰਤਰੀ ਸ੍ਰੀ ਅਮਿਤ ਸ਼ਾਹ ਤੇ ਵਿਦੇਸ਼ ਮੰਤਰੀ ਡਾ. ਐਸ ਜੈਸ਼ੰਕਰ ਨੂੰ ਈਮੇਲ ਕਰਕੇ ਅਪੀਲ ਕੀਤੀ ਕਿ ਉਹ ਅਫ਼ਗਾਨਿਸਤਾਨ ਵਿਚ ਰਹਿੰਦੇ ਘਟਗਿਣਤੀ ਸਿੱਖਾਂ ਦੀ ਸਰੁੱਖਿਆ ਲਈ ਤੁਰੰਤ ਠੋਸ ਕਦਮ ਚੁਕਣ ਅਤੇ ਉਨ੍ਹਾਂ ਨੂੰ ਭਾਰਤ ਲਿਆ ਕੇ ਵਸਾਉਣ ਲਈ ਯਤਨ ਤੇਜ ਕਰਨ। ਐਡਵੋਕੇਟ ਧਾਮੀ ਨੇ ਕਿਹਾ ਕਿ ਅਫ਼ਗਾਨਿਸਤਾਨ ਵਿਚ ਇਸ ਤੋਂ ਪਹਿਲਾਂ ਵੀ ਸਿੱਖਾਂ 'ਤੇ ਕਈ ਵਾਰ ਹਮਲੇ ਹੋ ਚੁੱਕੇ ਹਨ ਅਤੇ ਉਥੇ ਵੱਸਦੇ ਸਿੱਖਾਂ ਦੀਆਂ ਮੁਸ਼ਕਲਾਂ ਵਿਚ ਨਿਰੰਤਰ ਵਾਧਾ ਹੋ ਰਿਹਾ ਹੈ, ਜਿਸ ਕਰਕੇ ਸਿੱਖਾਂ ਅੰਦਰ ਚਿੰਤਾ ਅਤੇ ਡਰ ਦਾ ਮਾਹੌਲ ਹੈ। ਉਨ੍ਹਾਂ ਕਿਹਾ ਕਿ ਸਿੱਖਾਂ ਨੇ ਜਿਸ ਵੀ ਦੇਸ਼ ਵਿਚ ਵਾਸਾ ਕੀਤਾ ਹੈ, ਉਥੋਂ ਦੀ ਤਰੱਕੀ ਅਤੇ ਖੁਸ਼ਹਾਲੀ ਲਈ ਸਿਰਤੋੜ ਯਤਨ ਕੀਤੇ ਹਨ। ਸਿੱਖਾਂ ਨੇ ਆਪਣੇ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ 'ਤੇ ਚੱਲਦਿਆਂ ਹਰ ਇਕ ਨਾਲ ਮਿਲਵਰਤਨ ਦੀ ਰਵਾਇਤ ਕਾਇਮ ਰੱਖੀ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਅਫ਼ਗਾਨਿਸਤਾਨ ਵਿਚ ਕਈ ਇਤਿਹਾਸਕ ਗੁਰਦੁਆਰਾ ਸਾਹਿਬਾਨ ਮੌਜੂਦ ਹਨ ਅਤੇ ਸਦੀਆਂ ਤੋਂ ਸਿੱਖ ਉਥੇ ਵੱਸ ਰਹੇ ਹਨ ਪਰੰਤੂ ਕੁਝ ਕੱਟੜ ਸੋਚ ਵਾਲੇ ਲੋਕ ਧਰਮ ਦੇ ਇਤਿਹਾਸ, ਰਵਾਇਤਾਂ, ਪ੍ਰੰਪਰਾਵਾਂ ਅਤੇ ਪ੍ਰੇਰਨਾਵਾਂ ਨੂੰ ਭੁੱਲ ਕੇ ਸਿੱਖਾਂ ਨੂੰ ਨਿਸ਼ਾਨਾ ਬਣਾ ਰਹੇ ਹਨ, ਜੋ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਦੋ ਦਿਨ ਪਹਿਲਾਂ ਹੀ ਸ਼੍ਰੋਮਣੀ ਕਮੇਟੀ ਵਫਦ ਨੇ ਭਾਰਤ ਦੇ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਨਾਲ ਮੁਲਾਕਾਤ ਕਰਕੇ ਅਫ਼ਗਾਨਿਸਤਾਨ ਵਿਚ ਫਸੇ ਸਿੱਖਾਂ ਨੂੰ ਭਾਰਤ ਲਿਆਉਣ ਅਤੇ ਪਹਿਲਾਂ ਆਏ ਸਿੱਖਾਂ ਨੂੰ ਇਥੇ ਪੱਕੇ ਤੌਰ 'ਤੇ ਵਸਾਉਣ ਲਈ ਕਿਹਾ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਅਫ਼ਗਾਨਿਸਤਾਨ 'ਚ ਵਸੇ ਸਿੱਖਾਂ ਪ੍ਰਤੀ ਪੂਰੀ ਸਿੱਖ ਕੌਮ ਚਿੰਤਾ ਵਿਚ ਹੈ ਅਤੇ ਸਰਕਾਰਾਂ ਨੂੰ ਵੀ ਸਿੱਖਾਂ ਦੀ ਸੁਰੱਖਿਆ ਲਈ ਠੋਸ ਕਦਮ ਚੁੱਕਣੇ ਚਾਹੀਦੇ ਹਨ। ਐਡਵੋਕੇਟ ਧਾਮੀ ਨੇ ਸੰਯੁਕਤ ਰਾਸ਼ਟਰ ਨੂੰ ਵੀ ਅਪੀਲ ਕੀਤੀ ਕਿ ਉਹ ਅਫ਼ਗਾਨਿਸਤਾਨ 'ਚ ਸਿੱਖਾਂ ਦੀ ਸੁਰੱਖਿਆ ਯਕੀਨੀ ਬਨਾਉਣ ਲਈ ਪਹਿਲ ਕਦਮੀ ਕਰੇ। ੧੮ ਜੂਨ

# ਸ੍ਰੀ ਦਰਬਾਰ ਸਾਹਿਬ ਦੇ ਬਾਹਰ ਰਾਮ ਨਾਮ ਛਾਪੇ ਦੀਆਂ ਇੱਟਾਂ ਲਗਾਉਣ ਦਾ ਮਾਮਲਾ:

## ਗੁੰਮਰਾਹਕੁੰਨ ਪ੍ਰਚਾਰ ਤੋਂ ਸੁਚੇਤ ਰਹਿਣ ਸੰਗਤਾਂ –ਮੈਨੇਜਰ ਸ. ਭੰਗਾਲੀ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਬਾਹਰ ਕੰਪਲੈਕਸ ਵਿਚ ਰਾਮ ਨਾਮ ਛਾਪੇ ਦੀਆਂ ਇੱਟਾਂ ਲਗੀਆਂ ਹੋਣ ਬਾਰੇ ਕੀਤੇ ਜਾ ਰਹੇ ਗੁੰਮਰਾਹਕੁੰਨ ਪ੍ਰਚਾਰ ਤੋਂ ਸੰਗਤਾਂ ਸੁਚੇਤ ਰਹਿਣ। ਇਨ੍ਹਾਂ ਸ਼ਬਦਾਂ ਦਾ ਪ੍ਰਗਟਾਵਾ ਕਰਦਿਆਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ ਨੇ ਦਸਿਆ ਕਿ ਕੁਝ ਸਮਾਂ ਪਹਿਲਾਂ ਕੰਪਲੈਕਸ ਵਿਚ ਕਾਰਸੇਵਾ ਦੌਰਾਨ ਇਕ ਠੇਕੇਦਾਰ ਤੋਂ ਕੁਝ ਇੱਟਾਂ ਮੰਗਵਾਈਆਂ ਗਈਆਂ ਸਨ, ਜਿਨ੍ਹਾਂ 'ਤੇ ਰਾਮ ਨਾਮ ਉਕਰਿਆ ਹੋਇਆ ਸੀ। ਇਹ ਮਾਮਲਾ ਪ੍ਰਬੰਧਕਾਂ ਦੇ ਧਿਆਨ ਵਿਚ ਆਉਣ 'ਤੇ ਇਹ ਇੱਟਾਂ ਠੇਕੇਦਾਰ ਨੂੰ ਵਾਪਸ ਮੋੜ ਦਿੱਤੀਆਂ ਗਈਆਂ ਸਨ ਅਤੇ ਇਕ ਵੀ ਇੱਟ ਇਥੇ ਨਹੀਂ ਲਗਾਈ ਗਈ ਸੀ।

ਉਨ੍ਹਾਂ ਕਿਹਾ ਕਿ ਸਿੱਖ ਸਦਭਾਵਨਾ ਦਲ ਨਾਮ ਦੀ ਜਥੇਬੰਦੀ ਵੱਲੋਂ ਸੰਗਤਾਂ ਵਿਚ ਲਗਾਤਾਰ ਗੁੰਮਰਾਹਕੁੰਨ ਪ੍ਰਚਾਰ ਕੀਤਾ ਜਾ ਰਿਹਾ ਹੈ ਕਿ ਰਾਮ ਨਾਮ ਛਾਪੇ ਦੀਆਂ ਇੱਟਾਂ ਨਾਲੀ ਵਿਚ ਲਗਾਈਆਂ ਗਈਆਂ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਾਰੇ ਧਰਮਾਂ ਦਾ ਸਤਿਕਾਰ ਕਰਦੀ ਹੈ ਅਤੇ ਕਦੇ ਵੀ ਅਜਿਹਾ ਕਾਰਜ ਨਹੀਂ ਕਰਦੀ ਜਿਸ ਨਾਲ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚੇ। ਉਨ੍ਹਾਂ ਕਿਹਾ ਕਿ ਸੰਗਤਾਂ ਵਿਚ ਕਿਸੇ ਕਿਸਮ ਦਾ ਭਰਮ ਪੈਦਾ ਨਾ ਹੋਵੇ, ਇਸ ਲਈ ਸ਼੍ਰੋਮਣੀ ਕਮੇਟੀ ਵੱਲੋਂ ਸਿੱਖ ਸਦਭਾਵਨਾ ਦਲ ਵੱਲੋਂ ਕਹੀ ਜਾ ਰਹੀ ਥਾਂ ਨੂੰ ਪੁਟਵਾਇਆ ਗਿਆ।

ਉਨ੍ਹਾਂ ਦਸਿਆ ਕਿ ਇਸ ਮੌਕੇ ਉਨ੍ਹਾਂ ਨਾਲ ਡੀ.ਸੀ.ਪੀ. ਲਾਅ ਐਂਡ ਆਰਡਰ ਸ. ਪਰਮਿੰਦਰ ਸਿੰਘ ਭੰਡਾਲ, ਮੈਨੇਜਰ ਸ. ਨਰਿੰਦਰ ਸਿੰਘ, ਸ. ਨਿਸ਼ਾਨ ਸਿੰਘ, ਸਿੱਖ ਸਦਭਾਵਨਾ ਦਲ ਦੇ ਨੁਮਾਇੰਦੇ ਸ. ਇਕਬਾਲ ਸਿੰਘ ਆਦਿ ਹਾਜਰ ਸਨ। ਉਨ੍ਹਾਂ ਕਿਹਾ ਕਿ ਪੁਟਾਈ ਕਰਨ ਤੇ ਕੋਈ ਵੀ ਅਜਿਹੀ ਇੱਟ ਨਹੀਂ ਮਿਲੀ ਜਿਸ ਤੇ ਰਾਮ ਨਾਮ ਉਕਰਿਆ ਹੋਏ। ਸ. ਭੰਗਾਲੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖਾਂ ਦੀ ਸਿਰਮੌਰ ਧਾਰਮਿਕ ਸੰਸਥਾ ਹੋਣ ਦੇ ਨਾਤੇ ਆਪਣੀ ਜਿੰਮੇਵਾਰੀ ਸੰਜੀਦਾ ਤੌਰ ਤੇ ਨਿਭਾ ਰਹੀ ਹੈ। ਉਨ੍ਹਾਂ ਸੰਗਤਾਂ ਨੂੰ ਅਪੀਲ ਕੀਤੀ ਕਿ ਉਹ ਗੁੰਮਰਾਹਕੁੰਨ ਪ੍ਰਚਾਰ ਤੋਂ ਸੁਚੇਤ ਰਹਿਣ ਅਤੇ ਕਿਸੇ ਵੀ ਕਿਸਮ ਦੀ ਜਾਣਕਾਰੀ ਲਈ ਪ੍ਰਬੰਧਕਾਂ ਨਾ ਸੰਪਰਕ ਕਰਨ। ੧੯ ਜੂਨ

# ਐਡਵੋਕੇਟ ਧਾਮੀ ਨੇ ਕਾਬਲ 'ਚ ਅੱਤਵਾਦੀ ਹਮਲੇ ਦੌਰਾਨ ਸ਼ਹੀਦ ਹੋਏ ਭਾਈ ਸਵਿੰਦਰ ਸਿੰਘ ਦੇ ਪਰਿਵਾਰ ਨਾਲ ਕੀਤੀ ਮੁਲਾਕਾਤ

## ਕਿਹਾ, ਸ਼੍ਰੋਮਣੀ ਕਮੇਟੀ ਅਫਗਾਨੀ ਸਿੱਖਾਂ ਦੀ ਹਰ ਸੰਭਵ ਮੱਦਦ ਲਈ ਵਚਨਬਧ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਅਫ਼ਗਾਨਿਸਤਾਨ ਦੇ ਕਾਬਲ ਵਿਖੇ ਗੁਰਦੁਆਰਾ ਕਰਤੇ ਪ੍ਰਵਾਨ ਸਾਹਿਬ 'ਤੇ ਹੋਏ ਅੱਤਵਾਦੀ ਹਮਲੇ ਵਿਚ ਸ਼ਹੀਦ ਹੋਏ ਭਾਈ ਸਵਿੰਦਰ ਸਿੰਘ ਦੇ ਪਰਿਵਾਰਕ ਮੈਂਬਰਾਂ ਨਾਲ ਦਿੱਲੀ ਵਿਖੇ ਪੁੱਜ ਕੇ ਹਮਦਰਦੀ ਪ੍ਰਗਟ ਕੀਤੀ। ਐਡਵੋਕੇਟ ਧਾਮੀ ਨੇ ਇਸੇ ਦੌਰਾਨ ਦਿੱਲੀ ਦੇ ਤਿਲਕ ਨਗਰ ਸਥਿਤ ਗੁਰਦੁਆਰਾ ਸ੍ਰੀ

ਗੁਰੂ ਅਰਜਨ ਦੇਵ ਜੀ ਵਿਖੇ ਸ਼ਹੀਦ ਭਾਈ ਸਵਿੰਦਰ ਸਿੰਘ ਦੀ ਅੰਤਮ ਅਰਦਾਸ ਵਿਚ ਵੀ ਸ਼ਮੂਲੀਅਤ ਕੀਤੀ ਅਤੇ ਕਾਬਲ ਵਿਖੇ ਹੋਏ ਅੱਤਵਾਦੀ ਹਮਲੇ ਨੂੰ ਮਾਨਵ ਵਿਰੋਧੀ ਕਰੂਰ ਕਾਰਾ ਕਰਾਰ ਦਿੱਤਾ। ਉਨ੍ਹਾਂ ਸ਼ਹੀਦ ਭਾਈ ਸਵਿੰਦਰ ਸਿੰਘ ਦੀ ਪਤਨੀ ਪਾਲ ਕੌਰ, ਬਰਤਾਨੀਆ ਤੋਂ ਪੁੱਜੇ ਉਨ੍ਹਾਂ ਦੇ ਸਪੁੱਤਰ ਸ. ਅਜਮੀਤ ਸਿੰਘ ਤੇ ਹੋਰ ਪਰਿਵਾਰਕ ਮੈਂਬਰਾਂ ਨਾਲ ਹਮਦਰਦੀ ਪ੍ਰਗਟ ਕਰਦਿਆਂ ਸ਼੍ਰੋਮਣੀ ਕਮੇਟੀ ਵੱਲੋਂ ਹਰ ਸੰਭਵ ਮੱਦਦ ਦਾ ਭਰੋਸਾ ਦਿੱਤਾ। ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਅਫ਼ਗਾਨਿਸਤਾਨ ਦੇ ਸਿੱਖਾਂ ਦੇ ਨਾਲ ਹੈ ਅਤੇ ਲੋੜ ਅਨੁਸਾਰ ਹਰ ਸੰਭਵ ਮੱਦਦ ਕਰਨ ਲਈ ਹਮੇਸ਼ਾ ਵਚਨਬਧ ਰਹੇਗੀ। ਉਨ੍ਹਾਂ ਆਖਿਆ ਕਿ ਸਰਕਾਰ ਨੂੰ ਦੁਨੀਆਂ ਭਰ ਵਿਚ ਵੱਸਦੇ ਸਿੱਖਾਂ ਤੇ ਹੋਰ ਭਾਰਤੀ ਲੋਕਾਂ ਦੀ ਸੁਰੱਖਿਆ ਲਈ ਸਮੇਂ ਸਿਰ ਕਦਮ ਚੁੱਕਣੇ ਚਾਹੀਦੇ ਹਨ, ਤਾਂ ਜੋ ਅਜਿਹੀਆਂ ਮੰਦਭਾਗੀਆਂ ਘਟਨਾਵਾਂ ਦਾ ਦਰਦ ਨਾ ਸਹਿਣਾ ਪਵੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਅਫਗਾਨਿਸਤਾਨ ਵਿਚ ਫਸੇ ਸਿੱਖਾਂ ਨੂੰ ਭਾਰਤ ਲਿਆ ਕੇ ਵਸਾਉਣਾ ਭਾਵੇਂ ਸਰਕਾਰਾਂ ਦਾ ਕੰਮ ਹੈ, ਪਰੰਤੂ ਇਸ ਕਾਰਜ ਵਿਚ ਜੋ ਵੀ ਲੋੜਾਂ ਹੋਣਗੀਆਂ ਸ਼੍ਰੋਮਣੀ ਕਮੇਟੀ ਉਸ ਲਈ ਹਰ ਸਮੇਂ ਮੌਜੂਦ ਰਹੇਗੀ। ਉਨ੍ਹਾਂ ਭਾਰਤ ਸਰਕਾਰ ਨੂੰ ਅਪੀਲ ਕੀਤੀ ਕਿ ਉਹ ਸਾਰੇ ਅਫਗਾਨੀ ਸਿੱਖਾਂ ਨੂੰ ਭਾਰਤ ਲਿਆ ਕੇ ਉਨ੍ਹਾਂ ਦੇ ਚੰਗੇ ਰਹਿਣ-ਸਹਿਣ ਦਾ ਠੋਸ ਪ੍ਰਬੰਧ ਕਰੇ ਅਤੇ ਉਨ੍ਹਾਂ ਦੇ ਰੋਜਗਾਰ ਲਈ ਵੀ ਖਾਸ ਧਿਆਨ ਦੇਵੇ।

ਇਸ ਮੌਕੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ਼੍ਰੋਮਣੀ ਕਮੇਟੀ ਵੱਲੋਂ ਸ਼ਹੀਦ ਭਾਈ ਸਵਿੰਦਰ ਸਿੰਘ ਦੇ ਸਪੁੱਤਰ ਸ. ਅਜਮੀਤ ਸਿੰਘ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਅਤੇ ਦਸਤਾਰ ਦੇ ਕੇ ਨਿਵਾਜਿਆ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਸੇ ਦੌਰਾਨ ਭਾਈ ਸਵਿੰਦਰ ਸਿੰਘ ਦੇ ਪਰਿਵਾਰ ਤੋਂ ਇਲਾਵਾ ਦਿੱਲੀ ਵਿਖੇ ਰਹਿੰਦੇ ਅਫਗਾਨੀ ਸਿੱਖ ਆਗੂਆਂ ਨਾਲ ਮੁਲਾਕਾਤ ਵੀ ਕੀਤੀ ਅਤੇ ਅਫਗਾਨਿਸਤਾਨ 'ਚ ਰਹਿੰਦੇ ਸਿੱਖਾਂ ਦੀ ਗਿਣਤੀ ਅਤੇ ਮੌਜੂਦਾ ਸਥਿਤੀ ਬਾਰੇ ਵਿਚਾਰ-ਵਿਟਾਂਦਰਾ ਕੀਤਾ। ਇਸ ਮੌਕੇ ਮੌਜੂਦ ਅਫਗਾਨਿਸਤਾਨ ਦੇ ਅੰਬੈਸਡਰ ਫਰੀਦ ਮਾਮੁੰਦਜ਼ਈ ਨੂੰ ਵੀ ਐਡਵੋਕੇਟ ਧਾਮੀ ਨੇ ਸਿੱਖਾਂ ਦੀ ਅਫਗਾਨਿਸਤਾਨ 'ਚ ਸੁਰੱਖਿਆ ਯਕੀਨੀ ਬਣਾਉਣ ਲਈ ਆਖਿਆ। ੨੦ ਜੂਨ

# ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਜੈਕਾਰਿਆਂ ਦੀ ਗੂੰਜ 'ਚ ਪਾਕਿਸਤਾਨ ਲਈ ਜਥਾ ਰਵਾਨਾ

ਅੰਮ੍ਰਿਤਸਰ- ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਮੌਕੇ ਸਮਾਗਮਾਂ 'ਚ ਸ਼ਾਮਲ ਹੋਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਸ਼ਰਧਾਲੂਆਂ ਦਾ ਜਥਾ ਖ਼ਾਲਸਾਈ ਜੈਕਾਰਿਆਂ ਦੀ ਗੂੰਜ ਵਿਚ ਪਾਕਿਸਤਾਨ ਲਈ ਰਵਾਨਾ ਹੋਇਆ। ਪਾਕਿਸਤਾਨ ਜਾਣ ਵਾਲੇ ਜਥੇ ਦੀ ਅਗਵਾਈ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਗੁਰਮੀਤ ਸਿੰਘ ਬੂਹ ਨੂੰ ਸੌਂਪੀ ਗਈ ਹੈ, ਜਦਕਿ ਉਨ੍ਹਾਂ ਨਾਲ ਡਿਪਟੀ ਲੀਡਰ ਵਜੋਂ ਸ. ਮਿੱਠੂ ਸਿੰਘ ਕਾਹਨੇਕੇ ਗਏ ਹਨ। ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਤੋਂ ਪਾਕਿਸਤਾਨ ਲਈ ਰਵਾਨਗੀ ਤੋਂ ਪਹਿਲਾਂ ਜਥੇ ਦੇ ਆਗੂਆਂ ਨੂੰ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ ਤੇ ਹੋਰ ਅਧਿਕਾਰੀਆਂ ਨੇ ਰਵਾਇਤ ਅਨੁਸਾਰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਜਾਣਕਾਰੀ ਦਿੰਦਿਆਂ ਸਕੱਤਰ ਸ. ਪ੍ਰਤਾਪ ਸਿੰਘ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ੨੭੭ ਸ਼ਰਧਾਲੂਆਂ ਦੇ ਪਾਸਪੋਰਟ ਵੀਜ਼ੇ ਲਈ ਭੇਜੇ ਗਏ ਸਨ, ਜਿਨ੍ਹਾਂ ਵਿੱਚੋਂ ੨੬੬ ਸ਼ਰਧਾਲੂਆਂ ਨੂੰ ਵੀਜ਼ੇ ਪ੍ਰਾਪਤ ਹੋਏ ਹਨ।

ਇਸੇ ਦੌਰਾਨ ਜਥੇ ਦੇ ਆਗੂ ਸ. ਗੁਰਮੀਤ ਸਿੰਘ ਬੂਹ ਨੇ ਕਿਹਾ ਕਿ ਗੁਰੂ ਬਖ਼ਸ਼ਿਸ਼ ਸਦਕਾ ਉਨ੍ਹਾਂ ਨੂੰ ਜਥੇ ਦੀ ਅਗਵਾਈ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਉਨ੍ਹਾਂ ਦੱਸਿਆ ਕਿ ਗੁਰਦੁਆਰਾ ਸ੍ਰੀ ਡੇਹਰਾ ਸਾਹਿਬ ਲਾਹੌਰ ਵਿਖੇ ਮਹਾਰਾਜਾ ਰਣਜੀਤ ਸਿੰਘ ਦੇ ਬਰਸੀ ਸਮਾਗਮਾਂ ਵਿਚ ਸ਼ਾਮਲ ਹੋਣ ਤੋਂ ਪਹਿਲਾਂ ਜਥੇ ਦੇ ਸ਼ਰਧਾਲੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ, ਗੁਰਦੁਆਰਾ ਸੱਚਾ ਸੌਦਾ ਸਾਹਿਬ ਮੰਡੀ ਚੂਹੜਕਾਣਾ ਸ਼ੇਖੂਪੁਰਾ, ਗੁਰਦੁਆਰਾ ਸ੍ਰੀ ਪੰਜਾ ਸਾਹਿਬ ਆਦਿ ਗੁਰ-ਅਸਥਾਨਾਂ ਦੇ ਦਰਸ਼ਨ ਦੀਦਾਰੇ ਕਰਨ ਉਪਰੰਤ ਜਥਾ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਪਹੁੰਚੇਗਾ, ਜਿਥੇ ੨੯ ਜੂਨ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਸਬੰਧੀ ਸਮਾਗਮ ਹੋਣਗੇ। ਉਨ੍ਹਾਂ ਦੱਸਿਆ ਕਿ ਜਥੇ ਦੀ ਵਾਪਸੀ ੩੦ ਜੂਨ ਨੂੰ ਹੋਵੇਗੀ। ਜਥੇਦਾਰ ਬੂਹ ਨੇ ਪਾਕਿਸਤਾਨ ਜਾਣ ਵਾਲੇ ਸ਼ਰਧਾਲੂਆਂ ਨੂੰ ਵੱਧ ਤੋਂ ਵੱਧ ਵੀਜ਼ੇ ਦੇਣ ਦੀ ਮੰਗ ਵੀ ਕੀਤੀ। ਸ਼੍ਰੋਮਣੀ ਕਮੇਟੀ ਦਫਤਰ ਤੋਂ ਜਥਾ ਰਵਾਨਾ ਕਰਨ ਸਮੇਂ ਸਕੱਤਰ ਮੀਤ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਸ. ਮਲਕੀਤ ਸਿੰਘ ਸੁਪ੍ਰਿੰਟੈਂਡੈਂਟ, ਇੰਚਾਰਜ ਯਾਤਰਾ ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਗੁਰਨਾਮ ਸਿੰਘ, ਸ. ਗੁਰਿੰਦਰ ਸਿੰਘ ਠਰੂ, ਸ. ਕਾਰਜ ਸਿੰਘ, ਸ. ਗੁਲਜ਼ਾਰ ਸਿੰਘ, ਸ. ਮੇਜਰ ਸਿੰਘ ਸਮੇਤ ਹੋਰ ਮੌਜੂਦ ਸਨ।

੨੧ ਜੂਨ

# ਅਫਗਾਨਿਸਤਾਨ ਤੋਂ ਭਾਰਤ ਆਉਣ ਵਾਲੇ ਸਿੱਖਾਂ ਦੇ ਹਵਾਈ ਖਰਚ ਦਾ ਪ੍ਰਬੰਧ ਕਰੇਗੀ ਸ਼੍ਰੋਮਣੀ ਕਮੇਟੀ – ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਅਫਗਾਨਿਸਤਾਨ ਦੇ ਸਿੱਖਾਂ ਲਈ ਮੱਦਦ ਦਾ ਐਲਾਨ ਕਰਦਿਆਂ ਕਿਹਾ ਹੈ ਕਿ ਮੌਜੂਦਾ ਹਾਲਾਤ ਦੇ ਚੱਲਦਿਆਂ ਜਿਹੜੇ ਸਿੱਖ ਅਫਗਾਨਿਸਤਾਨ ਤੋਂ ਭਾਰਤ ਆਉਣਾ ਚਾਹੁੰਦੇ ਹਨ, ਉਨ੍ਹਾਂ ਦੀਆਂ ਹਵਾਈ ਟਿਕਟਾਂ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਵੱਲੋਂ ਕੀਤਾ ਜਾਵੇਗਾ। ਐਡਵੋਕੇਟ ਧਾਮੀ ਨੇ ਇਸ ਸਬੰਧ ਵਿਚ ਭਾਰਤ ਸਰਕਾਰ ਨੂੰ ਵੀ ਅਪੀਲ ਕੀਤੀ ਹੈ ਕਿ ਉਹ ਅਫਗਾਨਿਸਤਾਨ 'ਚ ਰਹਿ ਰਹੇ ਸਿੱਖਾਂ ਨੂੰ ਸੁਰੱਖਿਅਤ ਭਾਰਤ ਲਿਆਉਣ ਦੀ ਤੁਰੰਤ ਮਨਜ਼ੂਰੀ ਦੇਵੇ, ਤਾਂ ਕਿ ਉਹ ਡਰ ਭਰੇ ਮਾਹੌਲ 'ਚੋਂ ਨਿਕਲ ਸਕਣ। ਉਨ੍ਹਾਂ ਕਿਹਾ ਕਿ ਅਫਗਾਨਿਸਤਾਨ 'ਚ ਰਹਿੰਦੇ ਸਿੱਖਾਂ ਨੂੰ ਘਬਰਾਉਣ ਦੀ ਲੋੜ ਨਹੀਂ ਹੈ ਅਤੇ ਜਿੰਨਾ ਕੋਲ ਆਵਾਜਾਈ ਦੇ ਖਰਚਿਆਂ ਦਾ ਪ੍ਰਬੰਧ ਨਹੀਂ ਹੈ, ਉਨ੍ਹਾਂ ਲਈ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਹਰ ਤਰ੍ਹਾਂ ਦਾ ਸਹਿਯੋਗ ਕਰੇਗੀ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਖਿਆ ਕਿ ਬੀਤੇ ਕੱਲ੍ਹ ਹੀ ਦਿੱਲੀ ਵਿਖੇ ਅਫਗਾਨੀ ਸਿੱਖਾਂ ਨਾਲ ਉਨ੍ਹਾਂ ਦੀ ਗੱਲ ਹੋਈ ਹੈ, ਜਿਨ੍ਹਾਂ ਨੇ ਅਫਗਾਨਿਸਤਾਨ 'ਚ ਰਹਿ ਰਹੇ ਸਿੱਖਾਂ ਦੀਆਂ ਤਕਲੀਫਾਂ ਬਾਰੇ ਜਾਣੂ ਕਰਵਾਇਆ ਹੈ। ਅਫਗਾਨੀ ਸਿੱਖਾਂ ਵਿਚ ਡਰ ਅਤੇ ਅਸੁਰੱਖਿਆ ਦੀ ਭਾਵਨਾ ਦੇ ਚੱਲਦਿਆਂ ਭਾਰਤ ਰਹਿੰਦੇ ਅਫਗਾਨੀ ਸਿੱਖਾਂ ਸਮੇਤ ਪੂਰੀ ਸਿੱਖ ਕੌਮ ਚਿੰਤਤ ਹੈ। ਅਜਿਹੇ ਸੰਕਟਮਈ ਸਮੇਂ ਵਿਚ ਅਫਗਾਨਿਸਤਾਨ ਦੇ ਸਿੱਖਾਂ ਨਾਲ ਪੂਰੀ ਕੌਮ ਨੂੰ ਹਮਦਰਦੀ ਹੈ ਅਤੇ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਵੀ ਇਨ੍ਹਾਂ ਦਾ ਦਰਦ ਮਹਿਸੂਸ ਕਰਦੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਭਾਵੇਂ ਅਫਗਾਨਿਸਤਾਨ 'ਚ ਆਪਣੇ ਕਾਰੋਬਾਰਾਂ ਅਤੇ ਜਾਨ ਤੋਂ ਪਿਆਰੇ ਗੁਰੂ-ਘਰਾਂ ਨੂੰ ਛੱਡ ਕੇ ਆਉਣਾ ਸਿੱਖਾਂ ਲਈ ਬਹੁਤ ਔਖਾ ਹੈ, ਪਰ ਤਲਖ ਹਾਲਾਤਾਂ

ਅੱਗੇ ਉਥੇ ਰਹਿੰਦੇ ਸਿੱਖ ਬੇਵੱਸ ਹਨ। ਇਸ ਦੇ ਚੱਲਦਿਆਂ ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਅਫਗਾਨਿਸਤਾਨ 'ਚ ਹਰ ਸਿੱਖ ਦੀ ਸੁਰੱਖਿਆ ਲਈ ਸੰਜੀਦਾ ਯਤਨ ਕਰੇ ਅਤੇ ਉਨ੍ਹਾਂ ਨੂੰ ਭਾਰਤ ਲਿਆ ਕੇ ਨਾਗਰਿਕਤਾ ਦੇਵੇ। ੨੧ ਜੂਨ

# ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦੀ ਦਿਹਾੜੇ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਗੁਰਮਤਿ ਸਮਾਗਮ

ਅੰਮ੍ਰਿਤਸਰ- ਸਿੱਖ ਕੌਮ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦੀ ਦਿਹਾੜੇ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਮਹਾਂਦੀਪ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਭਾਈ ਬਲਜੀਤ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਦੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਭਾਈ ਹਰਮਿੱਤਰ ਸਿੰਘ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕਰਦਿਆਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੇ ਲਾਸਾਨੀ ਇਤਿਹਾਸ ਤੋਂ ਜਾਣੂ ਕਰਵਾਇਆ। ਉਨ੍ਹਾਂ ਕਿਹਾ ਕਿ ਬਾਬਾ ਬੰਦਾ ਸਿੰਘ ਬਹਾਦਰ ਉਹ ਜਰਨੈਲ ਸਿੰਘ ਸਨ, ਜਿਨ੍ਹਾਂ ਨੇ ਸਿੱਖ ਰਾਜ ਦੀ ਸਥਾਪਨਾ ਕੀਤੀ ਅਤੇ ਪਹਿਲੇ ਬਾਦਸ਼ਾਹ ਹੋਣ ਦਾ ਮਾਣ ਹਾਸਲ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ ਨੇ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਜੀਵਨ ਇਤਿਹਾਸ ਬਾਰੇ ਗੱਲ ਕਰਦਿਆਂ ਕਿਹਾ ਕਿ ਬਾਬਾ ਬੰਦਾ ਸਿੰਘ ਬਹਾਦਰ ਸਿੱਖ ਰਾਜ ਦੇ ਉਸਰੱਈਏ ਸਨ, ਜਿਨ੍ਹਾਂ ਨੇ ਜ਼ਾਲਮਾਂ ਨੂੰ ਸੋਧ ਕੇ ਸਿੱਖ ਰਾਜ ਕਾਇਮ ਕੀਤਾ ਅਤੇ ਖਾਲਸਾ ਰਾਜ ਦਾ ਸਿੱਕਾ ਚਲਾਇਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਜਥੇਦਾਰ ਮੰਗਵਿੰਦਰ ਸਿੰਘ ਖਾਪੜਖੇੜੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਗੁਰਮੀਤ ਸਿੰਘ ਬੁੱਟਰ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਨਿਰਵੈਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਬਲਵਿੰਦਰ ਸਿੰਘ ਖੈਰਾਬਾਦ, ਮੈਨੇਜਰ ਸ. ਬਘੇਲ ਸਿੰਘ, ਸ. ਸੁਖਰਾਜ ਸਿੰਘ, ਵਧੀਕ ਮੈਨੇਜਰ ਸ. ਨਿਸ਼ਾਨ ਸਿੰਘ, ਆਦਿ ਮੌਜੂਦ ਸਨ। ੨੫ ਜੂਨ

# ਅਫ਼ਗਾਨਿਸਤਾਨ ਜਾਵੇਗਾ ਸ਼੍ਰੋਮਣੀ ਕਮੇਟੀ ਦਾ ਉੱਚ ਪੱਧਰੀ ਵਫ਼ਦ- ਐਡਵੋਕੇਟ ਧਾਮੀ

## ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਵਿਦੇਸ਼ ਮੰਤਰੀ ਡਾ. ਐਸ. ਜੈਸ਼ੰਕਰ ਨੂੰ ਲੋੜੀਂਦੀ ਕਾਰਵਾਈ ਲਈ ਲਿਖਿਆ ਪੱਤਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਕ ਉੱਚ ਪੱਧਰੀ ਵਫ਼ਦ ਅਫ਼ਗਾਨਿਸਤਾਨ ਭੇਜਣ ਸਬੰਧੀ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਭਾਰਤ ਦੇ ਵਿਦੇਸ਼ ਮੰਤਰੀ ਡਾ. ਐਸ. ਜੈਸ਼ੰਕਰ ਨੂੰ ਪੱਤਰ ਲਿਖ ਕੇ ਲੋੜੀਂਦੀ ਕਾਰਵਾਈ ਮੁਕੰਮਲ ਕਰਨ ਦੀ ਅਪੀਲ ਕੀਤੀ ਹੈ। ਸ਼੍ਰੋਮਣੀ ਕਮੇਟੀ ਇਹ ਵਫ਼ਦ ਜੁਲਾਈ ੨੦੨੨ ਵਿਚ ਅਫ਼ਗਾਨਿਸਤਾਨ ਭੇਜਣਾ ਚਾਹੁੰਦੀ ਹੈ, ਤਾਂ ਜੋ ਉਥੋਂ ਦੇ ਸਿੱਖਾਂ ਦੇ ਹਾਲਾਤਾਂ

ਬਾਰੇ ਜਾਣਿਆ ਜਾ ਸਕੇ ਅਤੇ ਸਰਕਾਰ ਦੇ ਅਧਿਕਾਰੀਆਂ ਨਾਲ ਸਿੱਖਾਂ ਤੇ ਹਿੰਦੂਆਂ ਦੀ ਸੁਰੱਖਿਆ ਬਾਰੇ ਗੱਲਬਾਤ ਕੀਤੀ ਜਾ ਸਕੇ।

ਐਡਵੋਕੇਟ ਧਾਮੀ ਨੇ ਇਸ ਬਾਰੇ ਦੱਸਿਆ ਹੈ ਕਿ ਅਫ਼ਗਾਨਿਸਤਾਨ ਵਿਚ ਮੌਜੂਦਾ ਹਾਲਾਤਾਂ ਦੇ ਚੱਲਦਿਆਂ ਉਥੇ ਵੱਸਦੇ ਸਿੱਖ ਚਿੰਤਤ ਹਨ, ਲਿਹਾਜ਼ਾ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਉਨ੍ਹਾਂ ਦੀ ਮੁਸ਼ਕਲਾਂ ਜਾਣਨ ਲਈ ਅਫ਼ਗਾਨਿਸਤਾਨ ਜਾਣਾ ਚਾਹੁੰਦੀ ਹੈ। ਇਸ ਦੇ ਨਾਲ ਹੀ ਉਥੋਂ ਦੇ ਇਤਿਹਾਸਕ ਅਸਥਾਨਾਂ ਦੇ ਹਾਲਾਤਾਂ, ਲੋੜੀਂਦੀਆਂ ਕਾਰ ਸੇਵਾਵਾਂ ਅਤੇ ਸਾਂਭ-ਸੰਭਾਲ ਵੀ ਬੇਹੱਦ ਜ਼ਰੂਰੀ ਹੈ। ਐਡਵੋਕੇਟ ਧਾਮੀ ਨੇ ਆਖਿਆ ਕਿ ਸ਼੍ਰੋਮਣੀ ਕਮੇਟੀ ਵਫ਼ਦ ਅਫ਼ਗਾਨਿਸਤਾਨ ਦੇ ਸਿੱਖ ਆਗੂਆਂ ਤੋਂ ਇਲਾਵਾ ਉਥੋਂ ਦੀ ਸਰਕਾਰ ਦੇ ਅਧਿਕਾਰੀਆਂ ਨਾਲ ਵੀ ਮੁਲਾਕਾਤ ਕਰਨੀ ਚਾਹੁੰਦਾ ਹੈ, ਤਾਂ ਜੋ ਉਥੇ ਵੱਸਦੇ ਸਿੱਖਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਇਆ ਜਾ ਸਕੇ।

ਉਨ੍ਹਾਂ ਕਿਹਾ ਕਿ ਅਫ਼ਗਾਨਿਸਤਾਨ ਵਿਚ ਸਿੱਖ ਵਿਰਾਸਤ ਅਤੇ ਗੁਰ-ਅਸਥਾਨਾਂ ਦੀ ਸਾਭ-ਸੰਭਾਲ ਦੀ ਜ਼ੁੰਮੇਵਾਰੀ ਵੀ ਸ਼੍ਰੋਮਣੀ ਕਮੇਟੀ ਨਿਭਾਉਣਾ ਚਾਹੁੰਦੀ ਹੈ ਅਤੇ ਇਸ ਦੇ ਨਾਲ ਹੀ ਬੀਤੇ ਦਿਨੀਂ ਅਫ਼ਗਾਨਿਸਤਾਨ 'ਚ ਆਏ ਭੂਚਾਲ ਦੇ ਪੀੜਤਾਂ ਦੀ ਮੱਦਦ ਲਈ ਵੀ ਤਿਆਰ ਹੈ। ਐਡਵੋਕੇਟ ਧਾਮੀ ਨੇ ਆਖਿਆ ਕਿ ਭਾਰਤ ਸਰਕਾਰ ਨੇ ਬੇਸ਼ੱਕ ਸੰਕਟ ਦੇ ਸਮੇਂ 'ਤੇ ਸਿੱਖਾਂ ਅਤੇ ਹਿੰਦੂਆਂ ਨੂੰ ਭਾਰਤ ਲਿਆਉਣ ਲਈ ਚੰਗਾ ਯਤਨ ਕੀਤਾ ਹੈ, ਪਰੰਤੂ ਜ਼ੁੰਮੇਵਾਰ ਸਿੱਖ ਸੰਸਥਾ ਹੁੰਦਿਆਂ ਸ਼੍ਰੋਮਣੀ ਕਮੇਟੀ ਦਾ ਫ਼ਰਜ਼ ਹੈ ਕਿ ਉਹ ਅਫ਼ਗਾਨਿਸਤਾਨ 'ਚ ਸਿੱਖਾਂ ਦੀ ਸਹਾਇਤਾ ਅਤੇ ਗੁਰ-ਅਸਥਾਨਾਂ ਦੀ ਸੰਭਾਲ ਲਈ ਕਾਰਜ ਕਰੇ। ਐਡਵੋਕੇਟ ਧਾਮੀ ਅਨੁਸਾਰ ਜੇਕਰ ਭਾਰਤ ਸਰਕਾਰ ਜਲਦ ਪ੍ਰਬੰਧ ਕਰਦੀ ਹੈ ਤਾਂ ਸ਼੍ਰੋਮਣੀ ਕਮੇਟੀ ਦਾ ਵਫ਼ਦ ਜੁਲਾਈ ਮਹੀਨੇ ਵਿਚ ਜਾਣਾ ਯਕੀਨੀ ਹੈ। ੨੨ ਜੂਨ

# ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਗੁਰੂਸਰ ਸਾਹਿਬ ਮਾਦੋਕੇ ਬਰਾੜ ਵਿਖੇ ਵਿਸ਼ਾਲ ਗੁਰਮਤਿ ਸਮਾਗਮ ਆਯੋਜਤ

## ਸ਼੍ਰੋਮਣੀ ਕਮੇਟੀ ਹਰ ਹਲਕੇ ਵਿਚ ਕਰੇਗੀ ਗੁਰਮਤਿ ਸਮਾਗਮ ਤੇ ਅੰਮ੍ਰਿਤ ਸੰਚਾਰ- ਐਡਵੋਕੇਟ ਧਾਮੀ

## ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵੱਲੋਂ 40 ਪਿੰਡਾਂ ਵਿਚ ਗੁਰਮਤਿ ਕੈਂਪਾਂ ਰਾਹੀਂ ਬੱਚਿਆਂ ਨੂੰ ਦਿੱਤੀ ਸਿੱਖ ਇਤਿਹਾਸ ਦੀ ਜਾਣਕਾਰੀ

ਅੰਮ੍ਰਿਤਸਰ- ਗੁਰੂ ਕੇ ਬਾਗ ਦੇ ਮੋਰਚੇ ਅਤੇ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਦੇ ਸ਼ਹੀਦੀ ਸਾਕੇ ਦੀ ਪਹਿਲੀ ਸ਼ਤਾਬਦੀ ਨੂੰ ਸਮਰਪਿਤ ਧਰਮ ਪ੍ਰਚਾਰ ਲਹਿਰ ਤਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਿੰਡ ਪੱਧਰ ਤੱਕ ਪਹੁੰਚ ਕਰੇਗੀ ਅਤੇ ਹਰ ਹਲਕੇ ਅੰਦਰ ਇਕ ਵਿਸ਼ਾਲ ਗੁਰਮਤਿ ਸਮਾਗਮ ਅਤੇ ਅੰਮ੍ਰਿਤ ਸੰਚਾਰ ਸਮਾਗਮ ਆਯੋਜਤ ਕੀਤਾ ਜਾਵੇਗਾ। ਇਸ ਨੂੰ ਲੈ ਕੇ ਮਾਝਾ, ਮਾਲਵਾ ਅਤੇ ਦੁਆਬਾ ਜੋਨਾਂ ਵਿਚ ਪ੍ਰਚਾਰਕ ਜਥਿਆਂ ਨੂੰ ਕਾਰਜਸ਼ੀਲ ਕਰ ਦਿੱਤਾ ਗਿਆ ਹੈ, ਜੋ ਹਰ ਪਿੰਡ, ਸ਼ਹਿਰ ਤੇ ਨਗਰ ਦੇ ਗੁਰੂ ਘਰਾਂ ਅੰਦਰ ਸਿੱਖੀ ਪ੍ਰਚਾਰ ਕਰਨਗੇ। ਇਹ ਪ੍ਰਗਟਾਵਾ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਅੰਮ੍ਰਿਤਸਰ ਜ਼ਿਲ੍ਹੇ ਦੇ ਇਤਿਹਾਸਕ ਨਗਰ ਮਾਦੋਕੇ ਬਰਾੜ ਵਿਖੇ ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਛੇਵੀਂ 'ਚ ਇਕ ਵਿਸ਼ਾਲ ਸਮਾਗਮ ਨੂੰ ਸੰਬੋਧਨ ਕਰਦਿਆਂ ਕੀਤਾ। ਇਹ ਸਮਾਗਮ ਸ਼੍ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਹਲਕੇ ਦੇ ੪੦ ਪਿੰਡਾਂ ਅੰਦਰ ਗੁਰਮਤਿ ਕੈਂਪ ਲਗਾਉਣ ਮਗਰੋਂ ਕਰਵਾਇਆ ਗਿਆ ਸੀ। ਸਮਾਗਮ ਮੌਕੇ ਬੋਲਦਿਆਂ ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ

ਕਮੇਟੀ ਪੂਰੇ ਪੰਜਾਬ ਅੰਦਰ ਬੱਚਿਆਂ ਦੇ ਗੁਰਮਤਿ ਕੈਂਪਾਂ ਦਾ ਆਯੋਜਨ ਕਰ ਚੁੱਕੀ ਹੈ, ਜਿਸ ਨੂੰ ਭਰਵਾਂ ਹੁੰਗਾਰਾ ਮਿਲਿਆ ਹੈ। ਉਨ੍ਹਾਂ ਕਿਹਾ ਕਿ ਅਗਲੇ ਪੜਾਅ ਤਹਿਤ ਵਿਸ਼ਾਲ ਗੁਰਮਤਿ ਸਮਾਗਮ ਹੋਣਗੇ, ਜਿਨ੍ਹਾਂ ਤੋਂ ਪਹਿਲਾਂ ਹਲਕਾ ਪੱਧਰ 'ਤੇ ਗੁਰੂ ਘਰਾਂ ਅੰਦਰ ਧਾਰਮਿਕ ਦੀਵਾਨ ਸਜਾਏ ਜਾਣਗੇ। ਉਨ੍ਹਾਂ ਆਖਿਆ ਕਿ ਇਨ੍ਹਾਂ ਦੀਵਾਨਾਂ ਦੌਰਾਨ ਹੀ ਪਿੰਡਾਂ ਦੇ ਗੁਰਦੁਆਰਿਆਂ ਵਿਚ ਬੱਚਿਆਂ ਨੂੰ ਸਿੱਖ ਇਤਿਹਾਸ ਅਤੇ ਗੁਰਬਾਣੀ ਦੀ ਮੁੱਢਲੀ ਜਾਣਕਾਰੀ ਦੇਣ ਲਈ ਵੀ ਪ੍ਰਬੰਧ ਕੀਤੇ ਜਾਣਗੇ।

ਸਮਾਗਮ ਸਮੇਂ ਸ਼੍ਰੋਮਣੀ ਕਮੇਟੀ ਮੈਂਬਰ ਸ. ਸੁਰਜੀਤ ਸਿੰਘ ਭਿੱਟੇਵੱਡ, ਭਾਈ ਰਾਜਿੰਦਰ ਸਿੰਘ ਮਹਿਤਾ, ਬੀਬੀ ਕਿਰਨਜੀਤ ਕੌਰ, ਸ. ਰਣਬੀਰ ਸਿੰਘ ਲੋਪੋਕੇ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਅਤੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੀ ਪ੍ਰਿੰਸੀਪਲ ਬੀਬੀ ਮਨਜੀਤ ਕੌਰ ਨੇ ਵੀ ਸੰਬੋਧਨ ਕੀਤਾ। ਇਸ ਤੋਂ ਇਲਾਵਾ ਰਾਗੀ, ਢਾਡੀ ਅਤੇ ਕਵੀਸ਼ਰ ਜਥਿਆਂ ਨੇ ਵੀ ਗੁਰਬਾਣੀ ਕੀਰਤਨ ਅਤੇ ਸਿੱਖ ਇਤਿਹਾਸ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਇਸ ਮੌਕੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੂੰ ਗੁਰਦੁਆਰਾ ਸਾਹਿਬ ਵੱਲੋਂ ਸਨਮਾਨਿਤ ਵੀ ਕੀਤਾ ਗਿਆ। ਇਸ ਦੌਰਾਨ ਹੋਏ ਅੰਮ੍ਰਿਤ ਸੰਚਾਰ ਸਮੇਂ ੨੦੦ ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ।

ਦੱਸਣਯੋਗ ਹੈ ਕਿ ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਛੇਵੀਂ ਮਾਦੋਕੇ ਬਰਾੜ ਵਿਖੇ ਕੀਤੇ ਗਏ ਇਸ ਵਿਸ਼ਾਲ ਗੁਰਮਤਿ ਸਮਾਗਮ ਤੋਂ ਪਹਿਲਾਂ ਧਰਮ ਪ੍ਰਚਾਰ ਕਮੇਟੀ ਦੇ ਪ੍ਰਬੰਧ ਹੇਠ ਚੱਲ ਰਹੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਵੱਲੋਂ ਸ਼੍ਰੋਮਣੀ ਕਮੇਟੀ ਹਲਕਾ ਚੋਗਾਵਾਂ ਦੇ ਵੱਖ-ਵੱਖ ੪੦ ਪਿੰਡਾਂ ਵਿਚ ੧੧ ਜੂਨ ਤੋਂ ੨੨ ਜੂਨ ਤੱਕ ਗੁਰਮਤਿ ਕੈਂਪ ਲਗਾਏ ਗਏ ਸਨ, ਜਿਸ ਵਿਚ ਗੁਰਬਾਣੀ ਸੰਥਿਆ, ਸਿੱਖ ਇਤਿਹਾਸ, ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦੇ ਨਾਲ-ਨਾਲ ਗੁਰਬਾਣੀ ਕੀਰਤਨ ਦੀ ਸਿਖਿਆ ਅਤੇ ਸੁੰਦਰ ਦਸਤਾਰ ਸਜਾਉਣ ਦੀ ਸਿਖਲਾਈ ਦਿੱਤੀ ਗਈ।

ਸਮਾਗਮ ਸਮੇਂ ਸ਼੍ਰੋਮਣੀ ਕਮੇਟੀ ਮੈਂਬਰ ਸ. ਜਸਮੇਰ ਸਿੰਘ ਲਾਛੜੂ, ਬਾਬਾ ਸਤਨਾਮ ਸਿੰਘ ਗੁਰੂ ਕਾ ਬਾਗ਼, ਬਾਬਾ ਸਤਨਾਮ ਸਿੰਘ ਕਿਲ੍ਹਾ ਅਨੰਦਗੜ੍ਹ ਸਾਹਿਬ, ਬਾਬਾ ਤਰਲੋਕ ਸਿੰਘ ਖਿਆਲਾ, ਬਾਬਾ ਸੁੱਖਾ ਸਿੰਘ, ਬਾਬਾ ਰਘਬੀਰ ਸਿੰਘ, ਸ. ਹਰਵਿੰਦਰ ਸਿੰਘ ਮੈਨੇਜਰ ਗੁਰਦੁਆਰਾ ਗੁਰੂਸਰ ਬਰਾੜ, ਪ੍ਰੋ. ਕੁਲਰਾਜ ਸਿੰਘ, ਸ. ਨਿਰਵੈਲ ਸਿੰਘ ਹੈੱਡ ਗ੍ਰੰਥੀ, ਸ. ਪ੍ਰਗਟ ਸਿੰਘ ਸਰਪੰਚ, ਸ. ਸਵਿੰਦਰ ਸਿੰਘ ਆਦਿ ਹਾਜ਼ਰ ਸਨ। ੨੨ ਜੂਨ

# ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਸਬੰਧੀ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਸਮਾਗਮ ਕਰਵਾਇਆ ਗਿਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਸਬੰਧੀ ਸਮਾਗਮ ਕਰਵਾਇਆ ਗਿਆ। ਇਸ ਸਮੇਂ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸੁਖਪ੍ਰੀਤ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਤੇ ਅਰਦਾਸ ਭਾਈ ਪ੍ਰੇਮ ਸਿੰਘ ਨੇ ਕੀਤੀ। ਸੰਗਤ ਨੂੰ ਪਾਵਨ ਹੁਕਮਨਾਮਾ ਸਰਵਣ ਕਰਵਾਉਣ ਉਪਰੰਤ ਭਾਈ ਹਰਮਿੱਤਰ ਸਿੰਘ ਕਥਾਵਾਚਕ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਨੇ ਸੰਗਤ ਨਾਲ ਵਿਚਾਰ ਸਾਂਝੇ ਕਰਦਿਆਂ ਮਹਾਰਾਜਾ ਰਣਜੀਤ ਸਿੰਘ ਵੱਲੋਂ ਸਥਾਪਿਤ ਕੀਤੇ ਗਏ ਵਿਸ਼ਾਲ ਸਿੱਖ ਰਾਜ ਦੇ ਸੁਨਹਿਰੀ ਪੰਨਿਆਂ ਨੂੰ ਯਾਦ ਕੀਤਾ। ਉਨ੍ਹਾ ਕਿਹਾ ਕਿ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਆਪਣੇ ਰਾਜ ਵਿਚ ਹਰ ਧਰਮ ਦੇ ਲੋਕਾਂ ਦੀ ਮਦਦ ਕਰਦੇ ਸਨ ਅਤੇ ਉਨ੍ਹਾ ਦੇ ਰਾਜ ਅੰਦਰ ਸਭ ਨੂੰ ਧਾਰਮਿਕ ਅਜ਼ਾਦੀ

ਦਾ ਅਧਿਕਾਰ ਪ੍ਰਾਪਤ ਸੀ। ਇਸ ਮੌਕੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਬਘੇਲ ਸਿੰਘ, ਸ. ਸੁਖਰਾਜ ਸਿੰਘ, ਸ. ਸਤਨਾਮ ਸਿੰਘ ਰਿਆੜ, ਸ. ਨਿਸ਼ਾਨ ਸਿੰਘ ਅਤੇ ਸੰਗਤਾਂ ਹਾਜ਼ਰ ਸਨ। ੨੯ ਜੂਨ

## ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਸਕੱਤਰ ਸਿੰਘ ਨੂੰ ਸੇਵਾ ਮੁਕਤ ਹੋਣ 'ਤੇ ਕੀਤਾ ਸਨਮਾਨਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 'ਚ ਮੀਤ ਸਕੱਤਰ ਵਜੋਂ ਸੇਵਾ ਨਿਭਾਅ ਰਹੇ ਸ. ਸਕੱਤਰ ਸਿੰਘ ਨੂੰ ਸੇਵਾ ਮੁਕਤ ਹੋਣ 'ਤੇ ਵਿਦਾਇਗੀ ਦਿੱਤੀ ਗਈ। ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਸ. ਸਕੱਤਰ ਸਿੰਘ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਸਾਬਕਾ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਸਕੱਤਰ ਸ. ਪ੍ਰਤਾਪ ਸਿੰਘ ਤੇ ਹੋਰ ਅਧਿਕਾਰੀਆਂ ਨੇ ਗੁਰੂ ਬਖਸ਼ਿਸ਼ ਸਿਰੋਪਾਓ, ਸ੍ਰੀ ਸਾਹਿਬ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਦੇ ਕੇ ਸਨਮਾਨਿਤ ਕੀਤਾ।

ਇਸ ਮੌਕੇ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਸ. ਸੁਰਜੀਤ ਸਿੰਘ ਭਿੱਟੇਵੱਡ, ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸਾਬਕਾ ਸਕੱਤਰ ਸ. ਕੇਵਲ ਸਿੰਘ ਗਿੱਲ ਤੇ ਸ. ਸੁਖਦੇਵ ਸਿੰਘ ਭੂਰਾਕੋਹਨਾ ਨੇ ਸੇਵਾ ਮੁਕਤ ਹੋਏ ਸ. ਸਕੱਤਰ ਸਿੰਘ ਦੀਆਂ ਸਿੱਖ ਸੰਸਥਾ 'ਚ ਲੰਮੀਆਂ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਉਨ੍ਹਾਂ ਦੇ ਚੰਗੇ ਭਵਿੱਖ ਦੀ ਕਾਮਨਾ ਕੀਤੀ।

ਇਸ ਮੌਕੇ ਵਧੀਕ ਸਕੱਤਰ ਸ. ਬਿਜੈ ਸਿੰਘ, ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਮੀਤ ਸਕੱਤਰ ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਸ. ਨਿਰਵੈਲ ਸਿੰਘ, ਸ. ਗੁਰਚਰਨ ਸਿੰਘ ਕੁਹਾਲਾ, ਸ. ਲਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਬਾਬਾ ਸੰਤੋਖ ਸਿੰਘ ਰੱਬ ਜੀ ਸਮੇਤ ਸ. ਸਕੱਤਰ ਸਿੰਘ ਦੇ ਪਰਿਵਾਰਕ ਮੈਂਬਰ ਅਤੇ ਹੋਰ ਰਿਸ਼ਤੇਦਾਰ ਮੌਜੂਦ ਸਨ।

ਇਸੇ ਦੌਰਾਨ ਧਰਮ ਪ੍ਰਚਾਰ ਕਮੇਟੀ ਦੀ ਧਾਰਮਿਕ ਪ੍ਰੀਖਿਆ ਬ੍ਰਾਂਚ 'ਚ ਕਾਰਜਸ਼ੀਲ ਕਲਰਕ ਬੀਬੀ ਨਵਜੀਤ ਕੌਰ ਨੂੰ ਵੀ ਸੇਵਾ ਮੁਕਤ ਹੋਣ 'ਤੇ ਸਨਮਾਨਿਤ ਕੀਤਾ ਗਿਆ। ੩੦ ਜੂਨ

## ਹਲਕਾ ਜੋਗਾ ਦੇ ਵੱਖ ਵੱਖ ਪਿੰਡਾਂ 'ਚ ਲਗਾਏ ਗੁਰਮਤਿ ਕੈਂਪਾਂ ਦਾ ਸਨਮਾਨ ਸਮਾਰੋਹ ਆਯੋਜਿਤ

### ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਏ ਬੱਚਿਆਂ ਨੂੰ ਸਾਈਕਲ ਦੇ ਕੇ ਕੀਤਾ ਸਨਮਾਨਿਤ

### ਗ੍ਰੰਥੀ ਸਿੰਘ ਗੁਰਦੁਆਰਾ ਸਾਹਿਬਾਨ ਅੰਦਰ ਰੋਜ਼ਾਨਾ ਬੱਚਿਆਂ ਨੂੰ ਦੇਣ ਗੁਰਮਤਿ ਦੀ ਸਿੱਖਿਆ-ਗਿਆਨੀ ਹਰਪ੍ਰੀਤ ਸਿੰਘ

ਮਾਨਸਾ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਲਕਾ ਜੋਗਾ ਤੋਂ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ ਦੇ ਉਪਰਾਲੇ ਨਾਲ ਬੱਚਿਆਂ ਨੂੰ ਗੁਰਮਤਿ ਨਾਲ ਜੋੜਨ ਲਈ ਹਲਕੇ ਦੇ ਵੱਖ ਵੱਖ ਪਿੰਡਾਂ ਅੰਦਰ ਪਿਛਲੇ

ਇਕ ਮਹੀਨੇ ਤੋਂ ਲਗਾਏ ਗੁਰਮਤਿ ਸਿਖਲਾਈ ਕੈਂਪਾਂ ਦੀ ਸਮਾਪਤੀ ਸਮੇਂ ਅੱਜ ਗੁਰਦੁਆਰਾ ਭਾਈ ਬਹਿਲੋ ਜੀ ਫਫੜੇ ਭਾਈਕੇ ਵਿਖੇ ਸਨਮਾਨ ਸਮਾਗਮ ਕੀਤਾ ਗਿਆ, ਜਿਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਨੇ ਵਿਸ਼ੇਸ਼ ਤੌਰ 'ਤੇ ਸ਼ਮੂਲੀਅਤ ਕੀਤੀ। ਇਸ ਮੌਕੇ ਆਪਣੇ ਸੰਬੋਧਨ ਦੌਰਾਨ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਬੱਚਿਆਂ ਨੂੰ ਸਿੱਖੀ ਨਾਲ ਜੋੜਨ ਲਈ ਅਜਿਹੇ ਕੈਂਪਾਂ ਦੀ ਵੱਡੀ ਲੋੜ ਹੈ, ਤਾਂ ਜੋ ਬੱਚਿਆਂ ਨੂੰ ਆਪਣੇ ਇਤਿਹਾਸ ਅਤੇ ਵਿਰਸੇ ਤੋਂ ਜਾਣੂ ਕਰਵਾਇਆ ਜਾ ਸਕੇ। ਗਿਆਨੀ ਹਰਪ੍ਰੀਤ ਸਿੰਘ ਨੇ ਗ੍ਰੰਥੀ ਸਿੰਘਾਂ ਨੂੰ ਕੈਂਪ ਵਿਚ ਸਹਿਯੋਗ ਕਰਨ ਲਈ ਵਧਾਈ ਦਿੰਦਿਆਂ ਕਿਹਾ ਕਿ ਜੇਕਰ ਹਰ ਗ੍ਰੰਥੀ ਸਿੰਘ ਗੁਰਦੁਆਰਾ ਸਾਹਿਬ ਅੰਦਰ ਰੋਜ਼ਾਨਾ ਬੱਚਿਆਂ ਦੀ ਗੁਰਮਤਿ ਕਲਾਸ ਲਗਾਏ ਤਾਂ ਅਗਲੀ ਪੀੜ੍ਹੀ ਨੂੰ ਸਹਿਜੇ ਹੀ ਸਿੱਖੀ ਸਿਧਾਂਤਾਂ ਵਿਚ ਪ੍ਰਪੱਕ ਕੀਤਾ ਜਾ ਸਕਦਾ ਹੈ। ਉਨ੍ਹਾਂ ਸੰਗਤਾਂ ਨੂੰ ਵਾਤਾਵਰਣ ਦੀ ਸ਼ੁੱਧਤਾ ਲਈ ਰੁੱਖਾਂ ਦੀ ਮਹੱਤਤਾ ਦੱਸਦਿਆਂ ਵੱਧ ਤੋਂ ਵੱਧ ਦਰੱਖਤ ਲਗਾਉਣ ਦੀ ਪ੍ਰੇਰਣਾ ਵੀ ਕੀਤੀ। ਉਨ੍ਹਾਂ ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ ਦੇ ਉਪਰਾਲੇ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਅਜਿਹੇ ਕੈਂਪ ਨੌਜੁਆਨਾਂ ਅਤੇ ਬੱਚਿਆਂ ਅੰਦਰ ਗੁਰਮਤਿ ਦਾ ਸੰਚਾਰ ਕਰਨ ਲਈ ਅਹਿਮ ਰੋਲ ਨਿਭਾਉਂਦੇ ਹਨ।

ਇਸ ਤੋਂ ਪਹਿਲਾਂ ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ ਨੇ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਤੇ ਪ੍ਰਮੁੱਖ ਸ਼ਖ਼ਸੀਅਤਾਂ ਦਾ ਸਵਾਗਤ ਕੀਤਾ ਅਤੇ ਕੈਂਪ ਵਿਚ ਸਹਿਯੋਗ ਦੇਣ ਵਾਲੇ ਗ੍ਰੰਥੀਆਂ, ਹਲਕਾ ਨਿਵਾਸੀਆਂ ਅਤੇ ਕੈਂਪ 'ਚ ਸ਼ਾਮਲ ਰਹੇ ਬੱਚਿਆਂ ਦਾ ਵਿਸ਼ੇਸ਼ ਤੌਰ 'ਤੇ ਧੰਨਵਾਦ ਕੀਤਾ।

ਗੁਰਮਤਿ ਕੈਂਪ ਵਿੱਚ ਭਾਗ ਲੈਣ ਵਾਲੇ ਬੱਚਿਆਂ ਨੂੰ ਤਿੰਨ ਗਰੁੱਪਾਂ ਵਿਚ ਵੰਡਿਆ ਗਿਆ ਸੀ, ਜਿਸ ਵਿਚ ਪਹਿਲੇ ਗਰੁੱਪ ਵਿਚ ਪਹਿਲੀ ਤੋਂ ਛੇਵੀਂ, ਦੂਸਰੇ ਗਰੁੱਪ ਵਿਚ ਸੱਤਵੀਂ ਤੋਂ ਦੱਸਵੀਂ ਤੱਕ ਅਤੇ ਤੀਸਰੇ ਗਰੁੱਪ ਵਿਚ ਗਿਆਰ੍ਹਵੀਂ ਤੋਂ ਉਪਰਲੇ ਬੱਚਿਆਂ ਨੂੰ ਸ਼ਾਮਲ ਕੀਤਾ ਗਿਆ ਸੀ। ਤਿੰਨਾਂ ਗਰੁੱਪਾਂ ਵਿਚ ਪਹਿਲੀ ਤਿੰਨ ਪੁਜੀਸ਼ਨਾਂ ਹਾਸਲ ਕਰਨ ਵਾਲੇ ਬੱਚਿਆਂ ਦਾ ਅੱਜ ਲਿਖਤੀ ਪੇਪਰ ਲਿਆ ਗਿਆ, ਜਿਸ ਵਿੱਚੋਂ ਵਿੱਚੋਂ ਅੱਵਲ ਆਏ ੯ ਬੱਚਿਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਫੂਲਾ ਸਿੰਘ, ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ ਤੇ ਹੋਰ ਪ੍ਰਮੁੱਖ ਸ਼ਖਸੀਅਤਾਂ ਨੇ ਇਨਾਮ ਵਜੋਂ ਸਾਈਕਲ ਦੇ ਕੇ ਸਨਮਾਨਿਤ ਕੀਤਾ। ਇਸ ਤੋਂ ਇਲਾਵਾ ਕੈਂਪਾਂ ਦੌਰਾਨ ਭਾਗ ਲੈਣ ਵਾਲੇ ੩੫੦੦ ਦੇ ਕਰੀਬ ਬੱਚਿਆਂ ਨੂੰ ਵੀ ਮੈਡਲ, ਸਨਮਾਨ ਪੱਤਰ ਤੇ ਬੂਟੇ ਦੇ ਕੇ ਸਨਮਾਨ ਦਿੱਤਾ ਗਿਆ। ਸਮਾਗਮ ਸਮੇਂ ਕੈਂਪਾਂ ਦੌਰਾਨ ਸਹਿਯੋਗ ਕਰਨ ਵਾਲੇ ਗ੍ਰੰਥੀ ਸਿੰਘਾਂ ਨੂੰ ਨਗਦ ਰਾਸ਼ੀ ਨਾਲ ਸਨਮਾਨਿਤ ਕੀਤਾ ਗਿਆ। ਇਸ ਮੌਕੇ ਬਾਬਾ ਫ਼ਤਹਿ ਸਿੰਘ ਗਤਕਾ ਅਖਾੜਾ ਤਲਵੰਡੀ ਸਾਬੋ ਦੀ ਟੀਮ ਵੱਲੋਂ ਗੱਤਕਾ ਪ੍ਰਦਰਸ਼ਨ ਦੇ ਜੌਹਰ ਵੀ ਵਿਖਾਏ। ਇਸ ਮੌਕੇ ਸ. ਮਹਾਂਬੀਰ ਸਿੰਘ ਵਾਸੀ ਕੈਨੇਡਾ, ਡਾ. ਹਰਵੀਰ ਸਿੰਘ ਕੈਨੇਡਾ, ਸਰਦਾਰ ਇੰਡਸਟਰੀ ਦੇ ਐਮਡੀ ਸ. ਰੂਪ ਸਿੰਘ ਤੇ ਦਸਮੇਸ਼ ਕਮੇਟੀ ਵੱਲੋਂ ਵੱਖ ਵੱਖ ਤਰ੍ਹਾਂ ਦੇ ਲੰਗਰ ਲਗਾਏ ਗਏ। ਸਟੇਜ ਸੰਚਾਲਨ ਦੀ ਸੇਵਾ ਹੈੱਡ ਪ੍ਰਚਾਰਕ ਭਾਈ ਸਰਬਜੀਤ ਸਿੰਘ ਢੋਟੀਆ ਨੇ ਨਿਭਾਈ।

ਇਸ ਮੌਕੇ ਸ. ਹਰਦੇਵ ਸਿੰਘ ਪ੍ਰਧਾਨ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਗੁਰਮੇਲ ਸਿੰਘ ਫਫੜੇ ਜ਼ਿਲ੍ਹਾ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਸ. ਅਜੈਬ ਸਿੰਘ ਜੋਗਾ ਮੈਨੇਜਰ, ਸ. ਭੋਲਾ ਸਿੰਘ ਇੰਚਾਰਜ, ਪ੍ਰਿੰਸੀਪਲ ਜਸਵਿੰਦਰ ਸਿੰਘ, ਇੰਸਪੈਕਟਰ ਗੁਰਚਰਨ ਸਿੰਘ, ਬੀਬੀ ਪਰਮਜੀਤ ਕੌਰ, ਬੀਬੀ ਮਨਜੀਤ ਕੌਰ, ਬੀਬੀ ਗੁਰਮੀਤ ਕੌਰ, ਬਾਬਾ ਗੁਰਜੰਟ ਸਿੰਘ, ਸ. ਮੋਹਨਦੀਪ ਸਿੰਘ, ਸ. ਸੋਹਨ ਸਿੰਘ ਅਤੇ ਹੋਰ ਹਾਜ਼ਰ ਸਨ। ੩੦ ਜੂਨ

# ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਨੇ ਸ. ਸਿਮਰਨਜੀਤ ਸਿੰਘ ਮਾਨ ਨੂੰ ਜਿੱਤ 'ਤੇ ਵਧਾਈ ਦਿੱਤੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸੰਗਰੂਰ ਜਿਮਨੀ ਚੋਣ ਵਿਚ ਜਿੱਤ ਹਾਸਲ ਕਰਨ 'ਤੇ ਸ. ਸਿਮਰਨਜੀਤ ਸਿੰਘ ਮਾਨ ਨੂੰ ਵਧਾਈ ਦਿੰਦਿਆਂ ਸੰਸਦ ਵਿਚ ਸਿੱਖ ਮਸਲੇ ਉਠਾਉਣ ਦੀ ਆਸ ਪ੍ਰਗਟ ਕੀਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸੰਗਰੂਰ ਦੇ ਲੋਕਾਂ ਨੇ ਸ. ਸਿਮਰਨਜੀਤ ਸਿੰਘ ਮਾਨ 'ਚ ਵਿਸ਼ਵਾਸ ਪ੍ਰਗਟ ਕੀਤਾ ਹੈ, ਜਿਸ ਨਾਲ ਉਨ੍ਹਾਂ ਦੀ ਜ਼ੁੰਮੇਵਾਰੀ ਹੋਰ ਵਧ ਜਾਂਦੀ ਹੈ।

ਉਨ੍ਹਾਂ ਕਿਹਾ ਕਿ ਪੰਜਾਬ ਅਤੇ ਖਾਸਕਰ ਸਿੱਖ ਕੌਮ ਨਾਲ ਸਬੰਧਤ ਮਸਲੇ ਜਿਨ੍ਹਾਂ ਪ੍ਰਤੀ ਦੇਸ਼ ਦੀਆਂ ਸਮੇਂ ਸਮੇਂ ਦੀਆਂ ਸਰਕਾਰਾਂ ਦੀ ਲੰਮੇ ਅਰਸੇ ਤੋਂ ਬੇਰੁਖੀ ਬਣੀ ਹੋਈ ਹੈ, ਉਨ੍ਹਾਂ ਦੇ ਹੱਲ ਲਈ ਆਵਾਜ ਚੁੱਕਣੀ ਪੰਜਾਬ ਦੇ ਸਾਰੇ ਸੰਸਦ ਮੈਂਬਰਾਂ ਦੀ ਸਾਂਝੀ ਜ਼ੁੰਮੇਵਾਰੀ ਹੈ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਬੰਦੀ ਸਿੰਘਾਂ ਦੀ ਰਿਹਾਈ ਦਾ ਮਾਮਲਾ ਅਤਿ ਅਹਿਮ ਹੈ, ਕਿਉਂਕਿ ਸਜਾਵਾਂ ਪੂਰੀਆਂ ਕਰ ਚੁੱਕੇ ਬੰਦੀ ਸਿੰਘਾਂ ਨੂੰ ਸਰਕਾਰੀ ਐਲਾਨ ਦੇ ਬਾਵਜੂਦ ਵੀ ਜਾਣਬੁਝ ਕੇ ਰਿਹਾਅ ਨਹੀਂ ਕੀਤਾ ਜਾ ਰਿਹਾ। ਇਹ ਅਨਿਆਂ ਭਾਰਤ ਦੇ ਲੋਕਤੰਤਰ ਦਾ ਮੂੰਹ ਚਿੜਾਉਣ ਵਾਲੀ ਗੱਲ ਹੈ, ਲਿਹਾਜਾ ਸੰਸਦ ਮੈਂਬਰਾਂ ਨੂੰ ਇਸ ਵੱਲ ਸਮੂਹਿਕ ਯਤਨਾਂ ਨਾਲ ਅੱਗੇ ਵਧਣਾ ਚਾਹੀਦਾ ਹੈ। ੨੯ ਜੂਨ ■

## ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗ ਲੱਗਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਅਗਨ-ਭੇਟ ਹੋ ਜਾਣ ਦੀਆਂ ਖ਼ਬਰਾਂ ਬਹੁਤ ਹੀ ਦੁੱਖਦਾਈ, ਚਿੰਤਾਜਨਕ ਤੇ ਹਿਰਦੇਵੇਧਕ ਹਨ। ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਤੇ ਅਦਬ-ਸਤਿਕਾਰ ਬਹਾਲ ਰੱਖਣ ਲਈ ਸਮੁੱਚੇ ਸਿੱਖ ਭਾਈਚਾਰੇ ਨੂੰ ਸੁਚੇਤ ਰਹਿਣਾ ਚਾਹੀਦਾ ਹੈ। ਅਜਿਹੀ ਕੋਈ ਮੰਦਭਾਗੀ ਘਟਨਾ ਨਾ ਵਾਪਰੇ। ਇਸ ਲਈ ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨਾਂ ਵਿੱਚ ਧੂਫ਼, ਲਾਈਟਾਂ, ਪੱਖੇ ਅਤੇ ਬਿਜਲੀ ਦੀਆਂ ਸਜਾਵਟੀ ਲੜੀਆਂ ਉਦੋਂ ਤੱਕ ਹੀ ਜਗਾਈਆਂ ਜਾਣ, ਜਦ ਤੀਕ ਕੋਈ ਨਿਗਰਾਨ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਧੂਫ਼/ ਅਗਰਬੱਤੀ ਅਤੇ ਬਿਜਲੀ ਦਾ ਮੇਨ-ਸਵਿੱਚ ਆਦਿ ਬੰਦ ਕਰ ਦੇਣੇ ਚਾਹੀਦੇ ਹਨ।

ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨ ਦੀ ਬਿਜਲੀ ਦੀ ਸਮੁੱਚੀ ਫਿਟਿੰਗ ਤਸੱਲੀਬਖਸ਼ ਕੀਤੀ ਜਾਵੇ। ਹਰ ਗੁਰੂ-ਘਰ ਵਿੱਚ ਅੱਗ ਬੁਝਾਊ ਜੰਤਰ ਲਗਾਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਸ਼ਚਿਤ ਟੀਮਾਂ ਹਰੇਕ ਗੁਰੂ-ਘਰ ਪੁੱਜ ਕੇ ਨਿਰੀਖਣ ਕਰਨਗੀਆਂ। ਜੋ ਕਮੇਟੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਰਯਾਦਾ ਅਨੁਸਾਰ ਅਦਬ-ਸਤਿਕਾਰ ਤੇ ਸੇਵਾ-ਸੰਭਾਲ ਠੀਕ ਤਰ੍ਹਾਂ ਨਹੀਂ ਕਰ ਸਕਦੀਆਂ, ਉਨ੍ਹਾਂ ਵਿਰੁੱਧ ਸਖ਼ਤੀ ਨਾਲ ਕਾਰਵਾਈ ਹੋਵੇਗੀ।

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

*ਲੜੀ ਜੋੜਨ ਲਈ ਦੇਖੋ ਮਹੀਨਾ ਜੂਨ ੨੦੨੨ ਦਾ ਅੰਕ*

**ਕਾਰਵਾਈ ਬਜਟ ਇਜਲਾਸ**

### ੧ੴ ਵਾਹਿਗੁਰੂ ਜੀ ਕੀ ਫਤਹਿ॥
### ਸੰਖੇਪ ਵੇਰਵਾ ਬਜਟ ੫੧. ਗੁਰਦੁਆਰਾ ਸੰਨ੍ਹ ਸਾਹਿਬ
### ਪਿੰਡ ਬਾਸਰਕੇ ਗਿੱਲਾਂ (ਅੰਮ੍ਰਿਤਸਰ)
### "ਬਜਟ ਸਾਲ "੨੦੨੨-੨੦੨੩"

| | |
|---|---|
| ਕੁਲ ਆਮਦਨ | ੧੩੭੦੦੦੦੦ |
| ਰੁਟੀਨ ਖਰਚੇ | ੯੯੧੦੯੫੨ |
| ਫੰਡਜ | ੩੪੯੦੦੪੮ |
| ਰੁਟੀਨ ਖਰਚ ਅਤੇ ਫੰਡਜ ਤੋਂ ਬਾਅਦ ਬੱਚਤ | ੨੯੯੦੦੦ |
| ਸਹਾਇਤਾ | - |
| ਪੂੰਜੀਗਤ ਖਰਚੇ | ੨੯੯੦੦੦ |
| ਬੱਚਤ | ੦ |
| ਬੱਚਤ ਵਿਚੋਂ | ੦ |
| ਕੁਲ ਬਜਟ | ੧੩੭੦੦੦੦੦ |

### ੧ੴ ਵਾਹਿਗੁਰੂ ਜੀ ਕੀ ਫਤਹਿ॥
### ੫੧. ਗੁਰਦੁਆਰਾ ਸੰਨ੍ਹ ਸਾਹਿਬ ਪਿੰਡ ਬਾਸਰਕੇ ਗਿੱਲਾਂ (ਅੰਮ੍ਰਿਤਸਰ)
### ਬਜਟ ਸਾਲ ੨੦੨੨-੨੦੨੩

| ਨੰ | :ਨਾਮ ਖਾਤਾ | "ਬਜਟ ਸਾਲ "੨੦੨੨-੨੦੨੩" |
|---|---|---|
| **ਭਾਗ ਆਮਦਨ** | | |
| ੧ | ਚੜ੍ਹਤ ਗੋਲਕਾਂ | ੪੦੫੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੧੦੫੦੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੫੫੦੦੦੦ |
| ੪ | ਸਹਾਇਤਾ ਲੰਗਰ | ੩੨੦੦੦੦ |
| ੫ | ਚੜ੍ਹਤ ਜਿਨਸ (ਲੰਗਰ) | ੪੦੦੦੦੦ |
| ੬ | ਸਹਾਇਤਾ ਇਮਾਰਤਾਂ | ੦ |
| ੭ | ਕਿਰਾਇਆਂ ਦੁਕਾਨਾਂ, ਮਕਾਨਾਂ ਆਦਿ | ੫੫੦੦੦੦ |
| ੮ | ਕਿਰਾਇਆ ਆਰਜੀ ਦੁਕਾਨਾਂ ਥੜੇ ਆਦਿ | ੭੦੦੦੦ |
| ੯ | ਖੇਤੀਬਾੜੀ ਖੁਦਕਾਸ਼ਤ | ੩੦੦੦੦ |
| ੧੦ | ਠੇਕਾ ਜਮੀਨਾਂ | ੬੫੩੦੦੦੦ |
| ੧੧ | ਸੂਦ ਬੈਂਕਾਂ | ੧੩੦੦੦੦ |
| ੧੨ | ਕੀਰਤਨ ਭੇਟਾ | ੧੫੦੦੦ |
| ੧੩ | ਫੁਟਕਲ | ੫੦੦੦ |
| | **ਜੋੜ :-** | **੧੩੭੦੦੦੦੦** |
| **ਭਾਗ ਖਰਚ** | | |
| **ਰੁਟੀਨ ਦੇ ਖਰਚੇ** | | |
| ੧ | ਤਨਖਾਹਾਂ | ੫੭੦੦੦੦੦ |
| ੨ | ਕੜਾਹ ਪਸ਼ਾਦਿ ਖਰਚ | ੫੦੦੦੦੦ |
| ੩ | ਸ੍ਰੀ ਅਖੰਡ ਪਾਠ ਸਾਹਿਬ | ੩੫੦੦੦੦ |
| ੪ | ਲੰਗਰ ਖਰਚ | ੧੩੦੦੦੦੦ |

| | | |
|---|---|---|
| ੫ | ਮੇਲੇ ਗੁਰਪੁਰਬ | ੪00000 |
| ੬ | ਵਿਸ਼ੇਸ ਗੁਰਮਤਿ ਸਮਾਗਮ ਅਤੇ ਚੇਤਨਾ ਮਾਰਚ | ੨0000 |
| ੭ | ਬਿਜਲੀ, ਪਾਣੀ ਤੇ ਰੋਸ਼ਨੀ | ੬੫੫000 |
| ੮ | ਜਨਰੇਟਰ (ਤੇਲ ਅਤੇ ਮੁਰੰਮਤ) | ੫0000 |
| ੯ | ਖਰਚ ਗੱਡੀਆਂ (ਡੀਜਲ, ਮੁਰੰਮਤ ਆਦਿ) | ੮0000 |
| ੧0 | **ਸਫਰ ਖਰਚ** | |
| | ੳ ਸਫਰ ਖਰਚ ਮੁਲਾਜਮਾਂ | ੧0000 |
| | ਅ ਸਫਰ ਖਰਚ ਮੈਂਬਰ ਸਾਹਿਬਾਨ | ੫000 |
| ੧੧ | ਸਟੇਸ਼ਨਰੀ ਤੇ ਛਪਾਈ | ੩0000 |
| ੧੨ | ਟੈਲੀਫੋਨ | ੬000 |
| ੧੩ | ਡਾਕ ਖਰਚ | ੯੫੨ |
| ੧੪ | ਆਡਿਟ ਫੀਸ | ੧੯000 |
| ੧੫ | **ਗੁਰਦੁਆਰਾ ਸਾਹਿਬ** | |
| | ੳ ਪ੍ਰਸਾਦਿ ਸਿਰਪਾਉ | ੨੬0000 |
| | ਅ ਜਿਊਟ-ਮੈਟਿੰਗ ਪਾਏਦਾਨ- ਗਲੀਚੇ ਤੇ ਫੁਟਕਲ | ੧0000 |
| | ੲ ਫੁਟਕਲ | ੫0000 |
| ੧੬ | ਬੰਧਾਨ ਨਿਹੰਗ ਸਿੰਘਾਂ | 0 |
| ੧੭ | ਮੁੱਕਦਮੇਂ | ੫000 |
| ੧੮ | ਵਰਦੀਆਂ ਸਟਾਫ | ੫0000 |
| ੧੯ | **ਮੁਰੰਮਤਾਂ** | |
| | ੳ ਮੁਰੰਮਤ ਸਮਾਨ | ੪0000 |
| | ਅ ਮੁਰੰਮਤ ਇਮਾਰਤ | ੩0000 |
| ੨0 | ਨਿਵਾਸ ਖਰਚ | ੧0000 |
| ੨੧ | ਧਰਮ ਅਰਥ ਲੋਕਲ | 0 |
| ੨੨ | ਬੀਮਾ ਮੁਲਾਜਮਾਂ | ੨੩0000 |
| ੨੩ | ਰੱਖ ਰਖਾਅ ਜਮੀਨਾਂ ਤੇ ਹੋਰ ਕਨੂੰਨੀ ਖਰਚੇ | ੧00000 |
| | **ਜੋੜ ਰੁਟੀਨ ਖਰਚ:-** | **੯੯੧0੯੫੨** |
| **੨੪** | **ਫੰਡਜ਼** | |
| | ੳ ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੧੩੮੧੫੨੪ |
| | ਅ ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | ੯੨੧0੧੬ |
| | ੲ ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੪੬0੫0੮ |
| | ਸ ਗੁਰਬਾਣੀ ਅਤੇ ਗੁਰਮਤਿ ਲਿਟ: ਫੰਡ ਸ਼੍ਰੋਮਣੀ ਕਮੇਟੀ | ੧੯000 |
| | ਹ ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੪000 |
| | ਕ ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੧0000 |
| | ਖ ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ (ਸ਼੍ਰੋ: ਕਮੇਟੀ) | ੬੫0000 |
| | ਗ ਸਹਾਇਤਾ ਸ਼੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ ਅਤੇ ਕੈਂਸਰ ਪੀੜਤਾ | ੧0000 |
| | ਘ ਧਰਮ ਅਰਥ ਸ਼੍ਰੋਮਣੀ ਕਮੇਟੀ | ੧੪000 |
| | ਙ ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੫000 |
| | ਚ ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੫000 |
| | **ਜੋੜ ਫੰਡਜ:-** | **੩੪੯00੪੮** |

| | |
|---|---|
| **ਰੁਟੀਨ ਅਤੇ ਫੰਡਜ ਦਾ ਜੋੜ** | **੧੩੪੦੧੦੦੦** |
| **੨੫ ਸਹਾਇਤਾ** | |
| **ਜੋੜ** | **੦** |
| **੨੬ ਪੂੰਜੀਗਤ ਖਰਚੇ** | |
| ੳ ਸਮਾਨ ਜਨਰਲ | ੨੦੦੦੦ |
| ਅ ਸੀ.ਸੀ.ਟੀ.ਵੀ. ਕੈਮਰੇ | ੨੫੦੦੦ |
| ੲ ਨਵੇਂ ਬੋਰ ਕਨੈਕਸ਼ਨ ਅਤੇ ਕੋਠੇ ਆਦਿ | ੧੦੦੦੦੦ |
| ਸ ਕੰਪਿਊਟਰ | ੪੦੦੦੦ |
| ਹ ਰਿਜਰਵ ਫੰਡ | ੧੧੪੦੦੦ |
| **ਜੋੜ** | **੨੯੯੦੦੦** |
| **ਕੁੱਲ ਜੋੜ** | **੧੩੭੦੦੦੦੦** |

**ੴ ਵਾਹਿਗੁਰੂ ਜੀ ਕੀ ਫਤਹਿ॥**

**ਗੁਰਦੁਆਰਾ ਸੰਨ ਸਾਹਿਬ, ਬਾਸਰਕੇ ਗਿੱਲਾਂ (ਅੰਮ੍ਰਿਤਸਰ)**

**ਸਪਲੀਮੈਂਟਰੀ ਬਜਟ ਸਾਲ ੨੦੨੦-੨੦੨੧**

| ਸੀ.ਨੰ. | ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ | ਵੱਧ ਖਰਚ ਹੋਣ ਦਾ ਕਾਰਨ |
|---|---|---|---|
| ੧ | ਤਨਖਾਹ ਸਟਾਫ | ੬੦੩੨੬੮ | ਤਨਖਾਹ ਵੱਧਣ ਕਰਕੇ |
| ੨ | ਲੰਗਰ ਖਰਚ | ੪੫੭੦੪੯ | ਮਹਿੰਗਾਈ ਵੱਧਣ ਕਰਕੇ |
| ੩ | ਮੇਲੇਪੁਰਬ | ੫੪੪੮ | ਮਹਿੰਗਾਈ ਵੱਧਣ ਕਰਕੇ |
| ੪ | ਗੱਡੀ ਖਰਚ | ੬੦੧੦ | ਮਹਿੰਗਾਈ ਵੱਧਣ ਕਰਕੇ |
| ੫ | ਪ੍ਰਸ਼ਾਦਿ ਸਿਰੋਪਾਉ | ੧੩੫੨੪ | ਮਹਿੰਗਾਈ ਵੱਧਣ ਕਰਕੇ |
| ੬ | ਬਿਜਲੀ ਪਾਣੀ | ੧੯੧੬੮੬ | ਮਹਿੰਗਾਈ ਵੱਧਣ ਕਰਕੇ |
| ੭ | ਖੁਦਕਾਸ਼ਤ | ੭੫੧੩੫ | ਪਿਛਲੇ ਸਾਲ ਦਾ ਬਿੱਲ ਚਾਲੂ ਸਾਲ ਵਿੱਚ ਖਰਚ ਪਾਇਆ |

**ੴ ਵਾਹਿਗੁਰੂ ਜੀ ਕੀ ਫਤਹਿ॥**

**ਗੁਰਦੁਆਰਾ ਸੰਨ ਸਾਹਿਬ ਬਾਸਰਕੇ ਗਿੱਲਾ (ਅੰਮ੍ਰਿਤਸਰ)**

**ਸਪਲੀਮੈਂਟਰੀ ਬਜਟ ਸਾਲ ੨੦੨੧-੨੦੨੨**

| ਸੀ.ਨੰ. | ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ | ਵੱਧ ਖਰਚ ਹੋਣ ਦਾ ਕਾਰਨ |
|---|---|---|---|
| ੧ | ਤਨਖਾਹਾਂ ਸਟਾਫ | ੪੦੦੦੦੦ | ਤਨਖਾਹ ਵੱਧ ਕਰਕੇ |
| ੨ | ਕੜ੍ਹਾਹਿ ਪ੍ਰਸ਼ਾਦਿ | ੧੨੦੦੦੦ | ਵੱਟਕ ਵੱਧਣ ਕਰਕੇ |
| ੩ | ਲੰਗਰ | ੨੫੦੦੦੦ | ਮਹਿੰਗਾਈ ਵੱਧਣ ਕਰਕੇ |
| ੪ | ਮੇਲੇਪੁਰਬ | ੨੦੦੦੦ | ਮਹਿੰਗਾਈ ਵੱਧਣ ਕਰਕੇ |
| ੫ | ਵਿਸ਼ੇਸ਼ ਗੁਰਮਤਿ ਸਮਾਗਮ | ੧੦੦੦ | ਮਹਿੰਗਾਈ ਵੱਧਣ ਕਰਕੇ |
| ੬ | ਬਿਜਲੀ ਪਾਣੀ | ੫੦੦੦੦ | ਮਹਿੰਗਾਈ ਵੱਧਣ ਕਰਕੇ |
| ੭ | ਜਨਰੇਟਰ ਤੇਲ | ੨੧੦੦੦ | ਮਹਿੰਗਾਈ ਵੱਧਣ ਕਰਕੇ |
| ੮ | ਆਡਿਟ ਫ਼ੀਸ | ੧੨੦੦੦ | ਪਿਛਲੇ ਸਾਲ ਦਾ ਬਿੱਲ ਚਾਲੂ ਸਾਲ ਚ ਖਰਚ ਪਾਇਆ |
| ੯ | ਪ੍ਰਸ਼ਾਦਿ ਸਿਰੋਪਾਉ | ੪੦੦੦੦ | ਮਹਿੰਗਾਈ ਵੱਧਣ ਕਰਕੇ |
| ੧੦ | ਫੁੱਟਕਲ | ੧੦੦੦ | ਮਹਿੰਗਾਈ ਵੱਧਣ ਕਰਕੇ |
| ੧੧ | ਬੀਮਾਂ ਮੁਲਾਜਮਾਂ | ੧੪੮੦੦ | ਮਹਿੰਗਾਈ ਵੱਧਣ ਕਰਕੇ |
| ੧੨ | ਸਮਾਨ ਜਨਰਲ | ੫੦੦੦ | ਮਹਿੰਗਾਈ ਵੱਧਣ ਕਰਕੇ |

ੴ ਵਾਹਿਗੁਰੂ ਜੀ ਕੀ ਫਤਹਿ॥

ਸੰਖੇਪ ਵੇਰਵਾ ਬਜਟ ੫੨. ਗੁਰਦੁਆਰਾ ਬਾਬਾ ਬੀਰ ਸਿੰਘ ਰੱਤੋਕੇ (ਤਰਨ ਤਾਰਨ)

"ਬਜਟ ਸਾਲ "੨੦੨੨-੨੦੨੩"

| | |
|---|---|
| ਕੁਲ ਆਮਦਨ | ੧੭੮੦੦੦੦੦ |
| ਰੁਟੀਨ ਖਰਚੇ | ੧੩੭੦੨੮੯੬ |
| ਫੰਡਜ | ੩੭੯੨੧੦੪ |
| ਰੁਟੀਨ ਖਰਚ ਅਤੇ ਫੰਡਜ ਤੋਂ ਬਾਅਦ ਬੱਚਤ | ੩੦੫੦੦੦ |
| ਸਹਾਇਤਾ | - |
| ਪੂੰਜੀਗਤ ਖਰਚੇ | ੩੦੫੦੦੦ |
| ਬੱਚਤ | ੦ |
| ਬੱਚਤ ਵਿਚੋਂ | ੦ |
| ਕੁਲ ਬਜਟ | ੧੭੮੦੦੦੦੦ |

ੴ ਵਾਹਿਗੁਰੂ ਜੀ ਕੀ ਫਤਹਿ॥

੫੨. ਗੁਰਦੁਆਰਾ ਬਾਬਾ ਬੀਰ ਸਿੰਘ ਰੱਤੋਕੇ (ਤਰਨ ਤਾਰਨ)

ਬਜਟ ਸਾਲ ੨੦੨੨-੨੦੨੩

| ਨੰ: | ਨਾਮ ਖਾਤਾ | "ਬਜਟ ਸਾਲ "੨੦੨੨-੨੦੨੩" |
|---|---|---|
| **ਭਾਗ ਆਮਦਨ** | | |
| ੧ | ਚੜਤ ਗੋਲਕਾਂ | ੫੨੦੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੫੫੦੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੧੫੦੦੦੦੦ |
| ੪ | ਸਹਾਇਤਾ ਲੰਗਰ | ੧੦੦੦੦੦ |
| ੫ | ਚੜ੍ਹਤ ਜਿਨਸ (ਲੰਗਰ) | ੪੦੦੦੦੦ |
| ੬ | ਸਹਾਇਤਾ ਇਮਾਰਤਾਂ | ੦ |
| ੭ | ਕਿਰਾਇਆਂ ਦੁਕਾਨਾਂ, ਮਕਾਨਾਂ ਆਦਿ | ੫੦੦੦੦ |
| ੮ | ਕਿਰਾਇਆਂ ਆਰਜੀ ਦੁਕਾਨਾਂ ਥੜੇ ਆਦਿ | ੪੦੦੦੦੦ |
| ੯ | ਆਮਦਨ ਖੇਤੀਬਾੜੀ ਤੇ ਠੇਕਾ ਜਮੀਨਾਂ | |
| | ੳ ਖੇਤੀਬਾੜੀ | ੮੬੦੦੦੦੦ |
| | ਅ ਠੇਕਾ ਜਮੀਨਾਂ | ੩੫੦੦੦੦ |
| ੧੦ | ਸੂਦ ਬੈਂਕਾਂ | ੧੦੦੦੦੦ |
| ੧੧ | ਪਸ਼ੂ ਧੰਨ | ੪੫੦੦੦੦ |
| ੧੨ | ਫੁਟਕਲ | ੧੦੦੦੦੦ |
| | **ਜੋੜ:-** | **੧੭੮੦੦੦੦੦** |
| **ਭਾਗ ਖਰਚ** | | |
| **ਰੁਟੀਨ ਦੇ ਖਰਚੇ** | | |
| ੧ | ਤਨਖਾਹ ਸਟਾਫ | ੫੩੦੦੦੦੦ |
| ੨ | ਕੜਾਹ ਪਸ਼ਾਦਿ ਖਰਚ | ੧੮੦੦੦੦ |
| ੩ | ਸ੍ਰੀ ਆਖੰਡ ਪਾਠ ਸਾਹਿਬ | ੧੦੫੦੦੦੦ |
| ੪ | ਲੰਗਰ ਖਰਚ | ੧੬੦੦੦੦੦ |
| ੫ | ਮੇਲੇ ਗੁਰਪੁਰਬ | ੧੧੦੦੦੦੦ |
| ੬ | ਬਿਜਲੀ, ਪਾਣੀ ਤੇ ਰੋਸ਼ਨੀ | ੨੦੦੦੦੦ |

| | | |
|---|---|---|
| ੭ | ਜਨਰੇਟਰ (ਤੇਲ ਅਤੇ ਮੁਰੰਮਤ) | ੧੫੦੦੦੦ |
| ੮ | ਖਰਚ ਗੱਡੀਆਂ (ਡੀਜਲ, ਮੁਰੰਮਤ ਆਦਿ) | ੨੦੦੦੦੦ |
| ੯ | **ਸਫਰ ਖਰਚ** | |
| | ੳ ਸਫਰ ਖਰਚ ਮੁਲਾਜਮਾਂ | ੫੦੦੦੦ |
| | ਅ ਸਫਰ ਖਰਚ ਮੈਂਬਰ ਸਾਹਿਬਾਨ | ੦ |
| ੧੦ | ਸਟੇਸ਼ਨਰੀ ਅਤੇ ਛਪਾਈ ਆਦਿ | ੩੦੦੦੦ |
| ੧੧ | ਟੈਲੀਫੋਨ | ੭੦੦੦ |
| ੧੨ | ਡਾਕ ਖਰਚ | ੮੯੬ |
| ੧੩ | ਆਡਿਟ ਫੀਸ | ੨੫੦੦੦ |
| ੧੪ | **ਗੁਰਦੁਆਰਾ ਸਾਹਿਬ** | |
| | ੳ ਪ੍ਰਸਾਦਿ ਸਿਰਪਾਉ | ੨੫੦੦੦੦ |
| | ਅ ਜਿਊਟ-ਮੈਟਿੰਗ ਪਾਏਦਾਨ- ਗਲੀਚੇ ਆਦਿ | ੩੦੦੦੦ |
| | ੲ ਫੁਟਕਲ | ੧੫੦੦੦੦ |
| ੧੫ | ਬੰਧਾਨ ਨਿਹੰਗ ਸਿੰਘਾਂ | ੦ |
| ੧੬ | ਮੁਕੱਦਮੇਂ | ੧੦੦੦੦ |
| ੧੭ | ਵਰਦੀਆਂ ਸਟਾਫ | ੩੦੦੦੦ |
| ੧੮ | **ਮੁਰੰਮਤਾਂ** | |
| | ੳ ਮੁਰੰਮਤ ਸਮਾਨ | ੩੦੦੦੦ |
| | ਅ ਮੁਰੰਮਤ ਇਮਾਰਤ | ੧੦੦੦੦ |
| | ੲ ਮੁਰੰਮਤ ਮਸ਼ੀਨਰੀ | ੦ |
| ੧੯ | ਨਿਵਾਸ ਖਰਚ | ੧੫੦੦੦ |
| ੨੦ | ਧਰਮ ਅਰਥ ਲੋਕਲ | ੦ |
| ੨੧ | ਅੰਮ੍ਰਿਤ ਸੰਚਾਰ | ੨੫੦੦੦ |
| ੨੨ | ਬੀਮਾਂ ਮੁਲਾਜਮਾਂ | ੨੬੦੦੦੦ |
| ੨੩ | **ਖਰਚ ਖੇਤੀਬਾੜੀ** | |
| | ੳ ਖੁਦਕਾਸ਼ਤ (ਡੀਜਲ, ਖਾਦ, ਦਵਾਈਆਂ ਆਦਿ) (੯੩) | ੧੮੦੦੦੦੦ |
| | ਅ ਤਨਖਾਹ ਖੇਤੀਬਾੜੀ | ੧੦੦੦੦੦੦ |
| | ੲ ਮੁਰੰਮਤ ਮਸ਼ੀਨਰੀ ਖੇਤੀਬਾੜੀ | ੧੫੦੦੦੦ |
| ੨੪ | ਪਸ਼ੂ ਸੰਭਾਲ | ੫੦੦੦੦ |
| | **ਜੋੜ ਰੋਟੀਨ ਖਰਚ:-** | **੧੩੭੦੨੮੯੬** |
| **੨੫** | **ਫੰਡਜ਼** | |
| | ੳ ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੧੫੩੩੫੫੨ |
| | ਅ ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੦੨੨੩੬੮ |
| | ੲ ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੫੧੧੧੮੪ |
| | ਸ ਗੁਰਬਾਣੀ ਅਤੇ ਗੁਰਮਤਿ ਲਿਟ:ਫੰਡ ਸ਼੍ਰੋਮਣੀ ਕਮੇਟੀ | ੨੧੦੦੦ |
| | ਹ ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੬੦੦੦ |
| | ਕ ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੧੧੦੦੦ |
| | ਖ ਗਰੈਚੁਅਟੀ ਤੇ ਤਨ:ਰਿਆਇਤੀ ਛੁੱਟੀਆਂ(ਸ਼੍ਰੋ:ਕਮੇਟੀ) | ੬੪੦੦੦੦ |
| | ਗ ਸਹਾਇਤਾ ਸ਼੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ ਅਤੇ ਕੈਂਸਰ ਪੀੜਤਾ | ੧੧੦੦੦ |
| | ਘ ਧਰਮ ਅਰਥ ਸ਼੍ਰੋਮਣੀ ਕਮੇਟੀ | ੧੬੦੦੦ |

| | |
|---|---|
| ਙ ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੫੦੦੦ |
| ਚ ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੫੦੦੦ |
| **ਜੋੜ ਫੰਡਜ:-** | **੩੭੯੨੧੦੪** |
| **ਜੋੜ:-** | **੧੭੪੯੫੦੦੦** |
| **੨੬ ਸਹਾਇਤਾ** | |
| **ਜੋੜ** | |
| **੨੭ ਪੂੰਜੀਗਤ ਖਰਚੇ** | |
| ੳ ਸਮਾਨ ਜਨਰਲ | ੧੫੦੦੦੦ |
| ਅ ਸੀ.ਸੀ.ਟੀ.ਵੀ. ਕੈਮਰੇ | ੫੫੦੦੦ |
| ੲ ਨਵੀਂ ਗੱਡੀ | ੦ |
| ਸ ਨਵੇਂ ਬੋਰ, ਕੁਨੈਕਸ਼ਨ ਅਤੇ ਕੋਠੇ ਆਦਿ | ੧੦੦੦੦੦ |
| ਹ ਨਵਾਂ ਟਰੈਕਟਰ | ੦ |
| **ਜੋੜ** | **੩੦੫੦੦੦** |
| **ਕੁੱਲ ਜੋੜ** | **੧੭੮੦੦੦੦੦** |

**ੴ ਵਾਹਿਗੁਰੂ ਜੀ ਕੀ ਫਤਹਿ॥**

**ਗੁਰਦੁਆਰਾ ਸਾਹਿਬ ਬਾਬਾ ਬੀਰ ਸਿੰਘ ਰੱਤੋਕੇ (ਤਰਨ ਤਾਰਨ)**

**ਸਪਲੀਮੈਂਟਰੀ ਬਜਟ ਸਾਲ ੨੦੨੦-੨੦੨੧**

| ਸੀ.ਨੰ. | ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ | ਵੱਧ ਖਰਚ ਹੋਣ ਦਾ ਕਾਰਨ |
|---|---|---|---|
| ੧ | ਖੇਤੀਬਾੜੀ ਖਰਚ | ੬੨੬੪ | ਮਹਿੰਗਾਈ ਵੱਧਣ ਕਰਕੇ |
| ੨ | ਪਸ਼ੂ ਸੰਭਾਲ | ੨੦੨੭ | ਪਸ਼ੂ ਬਿਮਾਰ ਹੋਣ ਕਰਕੇ |
| ੩ | ਵਰਦੀਆਂ ਸਟਾਫ | ੩੬੨੧ | ਸਟਾਫ ਵੱਧਣ ਕਰਕੇ |

**ੴ ਵਾਹਿਗੁਰੂ ਜੀ ਕੀ ਫਤਹਿ॥**

**ਗੁਰਦੁਆਰਾ ਬਾਬਾ ਬੀਰ ਸਿੰਘ ਰੱਤੋਕੇ (ਤਰਨ ਤਾਰਨ)**

**ਸਪਲੀਮੈਂਟਰੀ ਬਜਟ ਸਾਲ ੨੦੨੧-੨੦੨੨**

| ਸੀ.ਨੰ. | ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ | ਵੱਧ ਖਰਚ ਹੋਣ ਦਾ ਕਾਰਨ |
|---|---|---|---|
| ੧ | ਤਨਖਾਹ ਸਟਾਫ | ੨੦੦੦੦੦੦ | ਸਟਾਫ ਵੱਧਣ ਕਰਕੇ |
| ੨ | ਕੜ੍ਹਾਹਿ ਪ੍ਰਸ਼ਾਦਿ | ੨੦੦੦੦ | ਸੋਧ ਬਜਟ ਹੋਣ ਕਰਕੇ |
| ੩ | ਸ਼੍ਰੀ ਅਖੰਡ ਪਾਠ ਸਾਹਿਬ | ੧੪੯੫੦੦ | ਸੋਧ ਬਜਟ ਹੋਣ ਕਰਕੇ |
| ੪ | ਲੰਗਰ | ੩੫੦੦੦੦ | ਸੋਧ ਬਜਟ ਹੋਣ ਕਰਕੇ |
| ੫ | ਮੇਲੇਪੁਰਬ | ੧੮੫੦੦੦ | ਸੋਧ ਬਜਟ ਹੋਣ ਕਰਕੇ |
| ੬ | ਖਰਚ ਗੱਡੀਆਂ | ੫੦੦੦੦ | ਸੋਧ ਬਜਟ ਹੋਣ ਕਰਕੇ |
| ੭ | ਆਡਿਟ ਫ਼ੀਸ | ੧੨੨੦੦ | ਸੋਧ ਬਜਟ ਹੋਣ ਕਰਕੇ |
| ੮ | ਪ੍ਰਸ਼ਾਦਿ ਸਿਰੋਪਾਉ | ੨੦੦੦੦ | ਕਰੋਨਾ ਕਰਕੇ ਕੋਵੀਡ ਸੈਂਟਰ ਬਣਾਉਣ ਕਰਕੇ |
| ੯ | ਵਰਦੀਆਂ ਸਟਾਫ | ੩੦੦੦ | ਸੋਧ ਬਜਟ ਹੋਣ ਕਰਕੇ |
| ੧੦ | ਮੁਰੰਮਤ ਸਮਾਨ | ੫੦੦੦ | ਪਸ਼ੂ ਬਿਮਾਰ ਹੋਣ ਕਰਕੇ |
| ੧੧ | ਬੀਮਾਂ ਮੁਲਾਜਮਾਂ | ੧੦੬੨੮੦ | ਨਵਾਂ ਕੰਪਿਊਟਰ ਖ਼੍ਰੀਦ ਕਰਨ ਕਰਕੇ |
| ੧੨ | ਮੁਰੰਮਤ ਮਸ਼ੀਨਰੀ | ੭੦੦੦੦ | ਬਜਟ ਨ ਹੋਣ ਕਰਕੇ |
| ੧੩ | ਸਮਾਨ ਜਨਰਲ | ੧੨੨੦੦੦ | ਬਜਟ ਨ ਹੋਣ ਕਰਕੇ |
| ੧੪ | ਨਵੇਂ ਬੋਰ ਕੁਨੈਕਸ਼ਨ | ੨੧੦੦੦੦ | ਬਜਟ ਨ ਹੋਣ ਕਰਕੇ |
| ੧੫ | ਟੈਲੀਫੋਨ | ੫੦੦ | ਬਜਟ ਨ ਹੋਣ ਕਰਕੇ |

ੴ ਵਾਹਿਗੁਰੂ ਜੀ ਕੀ ਫਤਹਿ॥

ਸੰਖੇਪ ਵੇਰਵਾ ਬਜਟ ਪੜ. ਗੁਰਦੁਆਰਾ ਲੋਹਗੜ੍ਹ ਸਾਹਿਬ ਦੀਨਾ ਪਾਤਸ਼ਾਹੀ ਦਸਵੀਂ ਅਤੇ ਸਿੰਘ ਸਭਾ, ਮੋਗਾ

"ਬਜਟ ਸਾਲ "੨੦੨੨-੨੦੨੩"

| | |
|---|---|
| ਕੁਲ ਆਮਦਨ | ੧੨੯੦੦੦੦੦ |
| ਰੁਟੀਨ ਖਰਚੇ | ੮੬੦੩੫੯੬ |
| ਫੰਡਜ | ੩੮੩੬੪੦੪ |
| ਰੁਟੀਨ ਖਰਚ ਅਤੇ ਫੰਡਜ ਤੋਂ ਬਾਅਦ ਬੱਚਤ | ੪੬੦੦੦੦ |
| ਸਹਾਇਤਾ | - |
| ਪੂੰਜੀਗਤ ਖਰਚੇ | ੪੬੦੦੦੦ |
| ਬੱਚਤ | ੦ |
| ਬੱਚਤ ਵਿਚੋਂ | ੦ |
| **ਕੁਲ ਬਜਟ** | **੧੨੯੦੦੦੦੦** |

ੴ ਵਾਹਿਗੁਰੂ ਜੀ ਕੀ ਫਤਹਿ॥

ਪੜ. ਗੁਰਦੁਆਰਾ ਲੋਹਗੜ੍ਹ ਸਾਹਿਬ ਦੀਨਾ ਪਾਤਸ਼ਾਹੀ ਦਸਵੀਂ ਅਤੇ ਸਿੰਘ ਸਭਾ, ਮੋਗਾ

ਬਜਟ ਸਾਲ ੨੦੨੨-੨੦੨੩

| ਨੰ :ਨਾਮ ਖਾਤਾ | | "ਬਜਟ ਸਾਲ "੨੦੨੨-੨੦੨੩" |
|---|---|---|
| **ਭਾਗ ਆਮਦਨ** | | |
| ੧ | ਚੜ੍ਹਤ ਗੋਲਕਾਂ | ੨੩੯੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੬੫੦੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੮੫੦੦੦੦ |
| ੪ | ਸਹਾਇਤਾ ਲੰਗਰ | ੪੦੦੦੦ |
| ੫ | ਚੜ੍ਹਤ ਜਿਨਸ ਲੰਗਰ | ੯੦੦੦੦ |
| ੬ | ਸਹਾਇਤਾ ਇਮਾਰਤਾਂ | ੦ |
| ੭ | ਕਿਰਾਇਆਂ ਦੁਕਾਨਾਂ, ਮਕਾਨਾਂ ਆਦਿ | ੫੪੦੦੦੦ |
| ੮ | ਠੇਕਾ ਜਮੀਨਾਂ | ੮੨੦੦੦੦੦ |
| ੯ | ਖੇਤੀਬਾੜੀ ਖੁਦਕਾਸ਼ਤ | ੦ |
| ੧੦ | ਸੂਦ ਬੈਕਾਂ | ੧੦੦੦੦੦ |
| ੧੧ | ਕਮੀਸ਼ਨ ਗੁਰਮਤਿ ਲਿਟਰੇਚਰ | ੧੦੦੦ |
| ੧੨ | ਕੀਰਤਨ ਭੇਟਾ | ੩੫੦੦੦ |
| ੧੩ | ਫੁਟਕਲ | ੪੦੦੦ |
| | **ਜੋੜ :-** | **੧੨੯੦੦੦੦੦** |
| **ਭਾਗ ਖਰਚ** | | |
| **ਰੁਟੀਨ ਦੇ ਖਰਚੇ** | | |
| ੧ | ਤਨਖਾਹਾਂ | ੪੭੦੦੦੦੦ |
| ੨ | ਕੜਾਹ ਪਸ਼ਾਦਿ ਖਰਚ | ੩੨੦੦੦੦ |
| ੩ | ਸ੍ਰੀ ਆਖੰਡ ਪਾਠ ਸਾਹਿਬ | ੬੦੦੦੦੦ |
| ੪ | ਲੰਗਰ ਖਰਚ | ੯੦੦੦੦੦ |
| ੫ | ਮੇਲੇ ਗੁਰਪੁਰਬ | ੨੩੦੦੦੦ |
| ੬ | ਬਿਜਲੀ, ਪਾਣੀ ਤੇ ਰੋਸ਼ਨੀ | ੬੬੦੦੦੦ |

| | | |
|---|---|---|
| ੭ | ਜਨਰੇਟਰ (ਤੇਲ ਅਤੇ ਮੁਰੰਮਤ) | ੧੪੦੦੦੦ |
| ੮ | ਖਰਚ ਗੱਡੀਆਂ | ੧੩੦੦੦੦ |
| ੯ | ਖਰਚ ਮੋਟਰ ਸਾਈਕਲ | ੦ |
| ੧੦ | ਸਫਰ ਖਰਚ ਮੁਲਾਜਮਾਂ | ੬੦੦੦੦ |
| ੧੧ | ਸਫਰ ਖਰਚ ਮੈਂਬਰ ਸਹਿਬਾਨ | ੦ |
| ੧੨ | ਸਟੇਸ਼ਨਰੀ ਅਤੇ ਛਪਾਈ ਆਦਿ | ੩੫੦੦੦ |
| ੧੩ | ਟੈਲੀਫੋਨ | ੫੦੦੦ |
| ੧੪ | ਡਾਕ ਖਰਚ | ੧੫੯੬ |
| ੧੫ | ਆਡਿਟ ਫੀਸ | ੫੦੦੦੦ |
| ੧੬ | **ਗੁਰਦੁਆਰਾ ਸਾਹਿਬ** | |
| | ੳ ਪ੍ਰਸਾਦਿ ਸਿਰਪਾਉ | ੪੫੦੦੦੦ |
| | ਅ ਜਿਊਟ-ਮੈਟਿੰਗ ਪਾਏਦਾਨ- ਗਲੀਚੇ ਆਦਿ | ੨੩੦੦੦ |
| | ੲ ਫੁਟਕਲ | ੧੧੦੦੦੦ |
| ੧੭ | ਬੰਧਾਨ ਨਿਹੰਗ ਸਿੰਘਾਂ | ੦ |
| ੧੮ | ਮੁਕੱਦਮੇਂ | ੨੦੦੦੦ |
| ੧੯ | ਵਰਦੀਆਂ ਸਟਾਫ | ੪੦੦੦ |
| ੨੦ | ਖੇਤੀਬਾੜੀ ਖੁਦਕਾਸ਼ਤ | ੦ |
| ੨੧ | **ਮੁਰੰਮਤਾਂ** | |
| | ੳ ਮੁਰੰਮਤ ਇਮਾਰਤ | ੩੦੦੦੦ |
| | ਅ ਮੁਰੰਮਤ ਸਮਾਨ | ੫੦੦੦੦ |
| ੨੨ | ਨਿਵਾਸ ਖਰਚ | ੦ |
| ੨੩ | ਬੀਮਾਂ ਮੁਲਾਜਮਾਂ | ੮੦੦੦੦ |
| ੨੩ | ਅੰਮ੍ਰਿਤ ਸੰਚਾਰ | ੫੦੦੦ |
| | **ਜੋੜ ਰੁਟੀਨ ਦੇ ਖਰਚ:-** | **੮੬੦੩੫੯੬** |
| **੨੪** | **ਫੰਡਜ਼** | |
| | ੳ ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੧੬੪੮੨੦੨ |
| | ਅ ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੦੯੮੮੦੧ |
| | ੲ ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੫੪੯੪੦੧ |
| | ਸ ਗੁਰਬਾਣੀ ਅਤੇ ਗੁਰਮਤਿ ਲਿਟ: ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੨੨੦੦੦ |
| | ਹ ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੭੦੦੦ |
| | ਕ ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ ਸ਼ੋ: ਕਮੇਟੀ | ੪੫੦੦੦੦ |
| | ਖ ਸਹਾਇਤਾ ਸ਼੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ ਅਤੇ ਕੈਂਸਰ ਪੀੜਤਾਂ | ੧੧੦੦੦ |
| | ਗ ਧਰਮ ਅਰਥ ਸ਼੍ਰੋਮਣੀ ਕਮੇਟੀ | ੧੭੦੦੦ |
| | ਘ ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੬੦੦੦ |
| | ਙ ਸ਼ਹੀਦੀ ਫੰਡ | ੧੧੦੦੦ |
| | ਟ ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੬੦੦੦ |
| | **ਜੋੜ** | **੩੮੩੬੪੦੪** |
| **੨੫** | **ਸਹਾਇਤਾ** | |
| | **ਜੋੜ** | ੦ |
| **੨੬** | **ਪੂੰਜੀਗਤ ਖਰਚੇ** | |

| | |
|---|---|
| ੳ ਸਮਾਨ ਜਨਰਲ | ੮੦੦੦੦ |
| ਅ ਨਵੀਂ ਇਮਾਰਤ | ੧੦੦੦੦੦ |
| ੲ ਨਵੇਂ ਬੋਰ ਅਤੇ ਕੁਨੈਕਸ਼ਨ ਆਦਿ | ੨੫੦੦੦੦ |
| ਸ ਸੀ.ਸੀ.ਟੀ.ਵੀ. ਕੈਮਰੇ | ੩੦੦੦੦ |
| ਹ ਨਵੀਂ ਗੱਡੀ | ੦ |
| **ਜੋੜ** | **੪੬੦੦੦੦** |
| **ਕੁੱਲ ਜੋੜ** | **੧੨੯੦੦੦੦੦** |

**ੴ ਵਾਹਿਗੁਰੂ ਜੀ ਕੀ ਫਤਹਿ॥**

**ਗੁਰਦੁਆਰਾ ਲੋਹਗੜ੍ਹ ਸਾਹਿਬ ਦੀਨਾ ਤੇ ਸਿੰਘ ਸਭਾ (ਮੋਗਾ)**

**ਸਪਲੀਮੈਂਟਰੀ ਬਜਟ ਸਾਲ ੨੦੨੧-੨੦੨੨**

| ਸੀ.ਨੰ. | ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ | ਵੱਧ ਖਰਚ ਹੋਣ ਦਾ ਕਾਰਨ |
|---|---|---|---|
| ੧ | ਖਰਚ ਗੱਡੀਆਂ | ੫੦੦੦੦ | ਬਜਟ ਪ੍ਰੋਵੀਜਨ ਘੱਟ ਰੱਖਣ ਕਰਕੇ |
| ੨ | ਤਨਖਾਹ ਸਟਾਫ | ੩੫੦੦੦੦ | ਮੁਲਾਜਮ ਵੱਧਣ ਕਰਕੇ |
| ੩ | ਪ੍ਰਸ਼ਾਦਿ ਸਿਰੋਪਾਉ | ੭੦੦੦੦ | ਸੰਗਤਾਂ ਦੀ ਆਵਾਜਾਈ ਵੱਧਣ ਕਰਕੇ |
| ੪ | ਅਖੰਡ ਪਾਠ ਸਾਹਿਬ | ੪੦੦੦੦ | ਬਜਟ ਪ੍ਰੋਵੀਜਨ ਘੱਟ ਰੱਖਣ ਕਰਕੇ |
| ੫ | ਬਿਜਲੀ ਪਾਣੀ | ੫੦੦੦੦ | ਮਹਿੰਗਾਈ ਵੱਧਣ ਕਰਕੇ |
| ੬ | ਜਾਇਦਾਦ ਨਵੇ ਬੋਰ | ੩੦੦੦੦ | ਬਜਟ ਪ੍ਰੋਵੀਜਨ ਘੱਟ ਰੱਖਣ ਕਰਕੇ |
| ੭ | ਜਨਰੇਟਰ ਮੁਰੰਮਤ | ੩੦੦੦੦ | ਮਹਿੰਗਾਈ ਵੱਧਣ ਕਰਕੇ |
| ੮ | ਮੇਲੇਪੁਰਬ | ੨੦੦੦੦ | ਮਹਿੰਗਾਈ ਵੱਧਣ ਕਰਕੇ |

**ੴ ਵਾਹਿਗੁਰੂ ਜੀ ਕੀ ਫਤਹਿ॥**

**ਸੰਖੇਪ ਵੇਰਵਾ ਬਜਟ ੫੪. ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ,**

**ਮੌ ਸਾਹਿਬ, ਜਿਲਾ ਜਲੰਧਰ**

**"ਬਜਟ ਸਾਲ "੨੦੨੨-੨੦੨੩"**

| | |
|---|---|
| ਕੁਲ ਆਮਦਨ | ੧੩੧੦੦੦੦੦ |
| ਰੁਟੀਨ ਖਰਚੇ | ੧੦੪੨੬੨੯੩ |
| ਫੰਡਜ | ੨੫੭੦੭੦੭ |
| ਰੁਟੀਨ ਖਰਚ ਅਤੇ ਫੰਡਜ ਤੋਂ ਬਾਅਦ ਬੱਚਤ | ੧੦੩੦੦੦ |
| ਸਹਾਇਤਾ | - |
| ਪੂੰਜੀਗਤ ਖਰਚੇ | ੧੦੩੦੦੦ |
| ਬੱਚਤ | ੦ |
| ਬੱਚਤ ਵਿਚੋਂ | ੦ |
| **ਕੁਲ ਬਜਟ** | **੧੩੧੦੦੦੦੦** |

**ੴ ਵਾਹਿਗੁਰੂ ਜੀ ਕੀ ਫਤਹਿ॥**

**੫੪. ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ, ਮੌ ਸਾਹਿਬ, ਜਿਲਾ ਜਲੰਧਰ**

**ਬਜਟ ਸਾਲ ੨੦੨੨-੨੦੨੩**

| ਨੰ: | ਨਾਮ ਖਾਤਾ | "ਬਜਟ ਸਾਲ "੨੦੨੨-੨੦੨੩" |
|---|---|---|
| **ਭਾਗ** | **ਆਮਦਨ** | |
| ੧ | ਚੜ੍ਹਤ ਗੋਲਕਾਂ | ੫੫੦੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੧੭੦੦੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੨੭੦੦੦੦੦ |

| | | |
|---|---|---|
| ੪ | ਸਹਾਇਤਾ ਲੰਗਰ | ੭00000 |
| ੫ | ਚੜ੍ਹਤ ਜਿਨਸ (ਲੰਗਰ) | ੪00000 |
| ੬ | ਸਹਾਇਤਾ ਇਮਾਰਤ | ੧00000 |
| ੭ | ਕਿਰਾਇਆਂ ਦੁਕਾਨਾਂ, ਮਕਾਨਾਂ ਆਦਿ | ੪00000 |
| ੮ | ਖੇਤੀਬਾੜੀ ਖੁਦਕਾਸ਼ਤ | ੨੫0000 |
| ੯ | ਠੇਕਾ ਜਮੀਨਾਂ | ੧੩00000 |
| ੧੦ | ਸੂਦ ਬੈਕਾਂ | ੨0000 |
| ੧੧ | ਕੀਰਤਨ ਭੇਟਾ | ੩0000 |
| ੧੨ | ਫੁੱਟਕਲ | 0 |
| | **ਜੋੜ :-** | **੧੩੧00000** |

**ਭਾਗ ਖਰਚ**

**ਰੁਟੀਨ ਦੇ ਖਰਚੇ**

| | | |
|---|---|---|
| ੧ | ਤਨਖਾਹ ਸਟਾਫ | ੪੬00000 |
| ੨ | ਕੜਾਹ ਪ੍ਰਸਾਦਿ ਖਰਚ | ੯00000 |
| ੩ | ਸ੍ਰੀ ਅਖੰਡ ਪਾਠ ਖਰਚ | ੧੯00000 |
| ੪ | ਲੰਗਰ ਖਰਚ | ੧000000 |
| ੫ | ਮੇਲੇ ਗੁਰਪੁਰਬ | ੪00000 |
| ੬ | ਵਿਸ਼ੇਸ਼ ਗੁਰਮਤਿ ਸਮਾਗਮ | ੨0000 |
| ੭ | ਬਿਜਲੀ, ਪਾਣੀ ਤੇ ਰੋਸ਼ਨੀ | ੪੫0000 |
| ੮ | ਜਨਰੇਟਰ ਖਰਚ (ਤੇਲ ਅਤੇ ਮੁਰੰਮਤ ਆਦਿ) | ੨੫0000 |
| ੯ | ਖਰਚ ਗੱਡੀਆਂ (ਤੇਲ ਅਤੇ ਮੁਰੰਮਤ ਆਦਿ) | ੨00000 |
| ੧੦ | ਸਫਰ ਖਰਚ ਮੁਲਾਜਮਾਂ | ੩0000 |
| ੧੧ | ਸਫਰ ਖਰਚ ਮੈਂਬਰ ਸਾਹਿਬਾਨ | 0 |
| ੧੨ | ਸਟੇਸ਼ਨਰੀ ਅਤੇ ਛਪਾਈ ਆਦਿ | ੩0000 |
| ੧੩ | ਟੈਲੀਫੋਨ | ੫000 |
| ੧੪ | ਡਾਕ ਖਰਚ | ੧੨੯੩ |
| ੧੫ | ਆਡਿਟ ਫੀਸ | ੨0000 |
| ੧੬ | **ਗੁਰਦੁਆਰਾ ਸਾਹਿਬ** | |
| | ੳ ਪ੍ਰਸ਼ਾਦਿ ਸਿਰਪਾਉ | ੨00000 |
| | ਅ ਜਿਊਟ-ਮੈਟਿੰਗ ਪਾਏਦਾਨ- ਗਲੀਚੇ ਆਦਿ | 0 |
| | ੲ ਫੁੱਟਕਲ | ੮0000 |
| ੧੭ | ਵਰਦੀਆਂ ਸਟਾਫ | ੩0000 |
| ੧੮ | ਮੁਰੰਮਤ ਸਮਾਨ | ੪0000 |
| ੧੯ | ਪਸ਼ੂ ਧੰਨ | ੫000 |
| ੨੦ | ਨਿਵਾਸ ਖਰਚ | ੩੫000 |
| ੨੧ | ਬੀਮਾ ਮੁਲਾਜਮਾਂ | ੧੫0000 |
| ੨੨ | ਖੇਤੀਬਾੜੀ ਖਰਚ | ੮0000 |
| | ਜੋੜ ਰੁਟੀਨ ਖਰਚ:- | ੧0੪੨੬੨੯੩ |
| ੨੩ | **ਫੰਡਜ਼** | |
| | ੳ ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੯੯੩੧0੩ |

| | |
|---|---|
| ਅ ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | ੬੬੨੦੬੯ |
| ੲ ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੩੩੧੦੩੫ |
| ਸ ਗੁਰਬਾਣੀ ਅਤੇ ਗੁਰਮਤਿ ਲਿਟ: ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੩੫੦੦ |
| ਹ ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੦੦੦੦ |
| ਕ ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੭੦੦੦ |
| ਖ ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ (ਸ਼ੋ: ਕਮੇਟੀ ਸਹਾਇਤਾ) | ੫੩੦੦੦੦ |
| ਗ ਸਹਾਇਤਾ ਸ੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ ਅਤੇ ਕੈਂਸਰ ਪੀੜਤਾਂ | ੭੦੦੦ |
| ਘ ਧਰਮ ਅਰਥ ਸ਼੍ਰੋਮਣੀ ਕਮੇਟੀ | ੧੦੦੦੦ |
| ਙ ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੩੫੦੦ |
| ਚ ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੩੫੦੦ |
| **ਜੋੜ ਫੰਡਜ:-** | **੨੫੭੦੭੦੭** |
| **ਰੁਟੀਨ ਖਰਚ ਅਤੇ ਫੰਡਜ ਦਾ ਜੋੜ:-** | **੧੨੯੯੭੦੦੦** |
| **੨੪ ਸਹਾਇਤਾ** | |
| **ਜੋੜ** | **੦** |
| **੨੫ ਪੂੰਜੀਗਤ ਖਰਚੇ** | |
| ੳ ਸਮਾਨ ਜਨਰਲ | ੨੮੦੦੦ |
| ਅ ਨਵੇਂ ਬੋਰ, ਕੁਨੈਕਸ਼ਨ, ਕੋਠੇ ਆਦਿ | ੦ |
| ੲ ਰਿਜਰਵ ਫੰਡ | ੭੫੦੦੦ |
| **ਜੋੜ** | **੧੦੩੦੦੦** |
| **ਕੁੱਲ ਜੋੜ** | **੧੩੧੦੦੦੦੦** |

**ੴ ਵਾਹਿਗੁਰੂ ਜੀ ਕੀ ਫਤਹਿ॥**

**ਗੁਰਦੁਆਰਾ ਸ੍ਰੀ ਗੁਰੂ ਅਰਜਨ ਜੀ ਮੌ ਸਾਹਿਬ ਫਿਲੌਰ (ਜਲੰਧਰ)**

**ਸਪਲੀਮੈਂਟਰੀ ਬਜਟ ਸਾਲ ੨੦੨੦-੨੦੨੧**

| ਸੀ.ਨੰ. | ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ | ਵੱਧ ਖਰਚ ਹੋਣ ਦਾ ਕਾਰਨ |
|---|---|---|---|
| ੧ | ਖਰਚ ਕੜ੍ਹਾਹਿ ਪ੍ਰਸ਼ਾਦਿ | ੫੭੫੫੨ | ਮਹਿੰਗਾਈ ਵੱਧਣ ਕਰਕੇ |
| ੨ | ਖਰਚ ਗੱਡੀਆਂ | ੨੭੬੭੦ | ਮਹਿੰਗਾਈ ਵੱਧਣ ਕਰਕੇ |

**ੴ ਵਾਹਿਗੁਰੂ ਜੀ ਕੀ ਫਤਹਿ॥**

**ਗੁਰਦੁਆਰਾ ਸ੍ਰੀ ਗੁਰੂ ਅਰਜਨ ਜੀ ਮੌ ਸਾਹਿਬ ਫਿਲੌਰ (ਜਲੰਧਰ)**

**ਸਪਲੀਮੈਂਟਰੀ ਬਜਟ ਸਾਲ ੨੦੨੧-੨੦੨੨**

| ਸੀ.ਨੰ. | ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ | ਵੱਧ ਖਰਚ ਹੋਣ ਦਾ ਕਾਰਨ |
|---|---|---|---|
| ੧ | ਖਰਚ ਕੜ੍ਹਾਹਿ ਪ੍ਰਸ਼ਾਦਿ | ੩੫੦੦੦੦ | ਮਹਿੰਗਾਈ ਹੋਣ ਕਰਕੇ |
| ੨ | ਸ਼੍ਰੀ ਅਖੰਡ ਪਾਠ ਸਾਹਿਬ | ੧੩੦੦੦੦ | ਭੇਟਾ ਵੱਧਣ ਖਰਚ |
| ੩ | ਲੰਗਰ ਖਰਚ | ੧੦੦੦੦੦ | ਮਹਿੰਗਾਈ ਹੋਣ ਕਰਕੇ |
| ੪ | ਮੇਲੇਪੁਰਬ | ੧੮੦੦੦੦ | ਬਜਟ ਨਾਂ ਹੋਣ ਕਰਕੇ |
| ੫ | ਵਿਸ਼ੇਸ਼ ਗੁਰਮਤਿ ਸਮਾਗਮ | ੨੦੦੦੦ | ਬਜਟ ਨਾਂ ਹੋਣ ਕਰਕੇ |
| ੬ | ਸਫਰ ਖਰਚ | ੧੫੦੦੦ | ਬਜਟ ਨਾਂ ਹੋਣ ਕਰਕੇ |
| ੭ | ਆਡਿਟ ਫ਼ੀਸ | ੧੦੦੦੦ | ਬਜਟ ਨਾਂ ਹੋਣ ਕਰਕੇ |
| ੮ | ਖਰਚ ਗੱਡੀਆਂ | ੧੦੦੦੦੦ | ਮਹਿੰਗਾਈ ਹੋਣ ਕਰਕੇ |
| ੯ | ਜਨਰੇਟਰ ਤੇਲ | ੧੦੦੦੦੦ | ਮਹਿੰਗਾਈ ਹੋਣ ਕਰਕੇ |
| ੧੦ | ਮੁਰੰਮਤਾਂ | ੧੦੦੦੦ | ਬਜਟ ਨਾਂ ਹੋਣ ਕਰਕੇ |

| | | |
|---|---|---|
| ੧੧ ਬੀਮਾਂ ਮੁਲਾਜਮਾਂ | ੧੯੦੦੦੦ | ਬਜਟ ਨਾਂ ਹੋਣ ਕਰਕੇ |
| ੧੨ ਖੇਤੀਬਾੜੀ ਖਰਚ | ੧੦੦੦੦ | ਬਜਟ ਨਾਂ ਹੋਣ ਕਰਕੇ |

**ੴ ਵਾਹਿਗੁਰੂ ਜੀ ਕੀ ਫਤਹਿ॥**

**ਸੰਖੇਪ ਵੇਰਵਾ ਬਜਟ ੫੫. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਨੌਵੀਂ**

**ਪਿੰਡ ਕਰਹਾਲੀ (ਪਟਿਆਲਾ)**

**"ਬਜਟ ਸਾਲ "੨੦੨੨-੨੦੨੩"**

| | |
|---|---|
| ਕੁਲ ਆਮਦਨ | ੧੭੭੦੦੦੦੦ |
| ਰੁਟੀਨ ਖਰਚੇ | ੧੩੪੬੯੩੪੬ |
| ਫੰਡਜ | ੩੭੩੦੬੫੪ |
| ਰੁਟੀਨ ਖਰਚ ਅਤੇ ਫੰਡਜ ਤੋਂ ਬਾਅਦ ਬੱਚਤ | ੫੦੦੦੦੦ |
| ਸਹਾਇਤਾ | - |
| ਪੂੰਜੀਗਤ ਖਰਚੇ | ੫੦੦੦੦੦ |
| ਬੱਚਤ | ੦ |
| ਬੱਚਤ ਵਿਚੋਂ | ੦ |
| **ਕੁਲ ਬਜਟ** | **੧੭੭੦੦੦੦੦** |

**ੴ ਵਾਹਿਗੁਰੂ ਜੀ ਕੀ ਫਤਹਿ॥**

**੫੫. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਨੌਵੀਂ ਪਿੰਡ ਕਰਹਾਲੀ (ਪਟਿਆਲਾ)**

**ਬਜਟ ਸਾਲ ੨੦੨੨-੨੦੨੩**

| **ਨੰ :ਨਾਮ ਖਾਤਾ** | **"ਬਜਟ ਸਾਲ "੨੦੨੨-੨੦੨੩"** |
|---|---|
| **ਭਾਗ ਆਮਦਨ** | |
| ੧ ਚੜ੍ਹਤ ਗੋਲਕਾਂ | ੭੬੦੦੦੦੦ |
| ੨ ਵੱਟਕ ਕੜਾਹਿ ਪ੍ਰਸ਼ਾਦਿ | ੨੮੦੦੦੦੦ |
| ੩ ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੩੧੦੦੦੦੦ |
| ੪ ਸਹਾਇਤਾ ਲੰਗਰ | ੧੫੦੦੦੦੦ |
| ੫ ਚੜ੍ਹਤ ਜਿਨਸ (ਲੰਗਰ) | ੬੦੦੦੦੦ |
| ੬ ਸਹਾਇਤਾ ਇਮਾਰਤਾਂ | ੦ |
| ੭ ਕਿਰਾਇਆਂ ਦੁਕਾਨਾਂ, ਮਕਾਨਾਂ ਆਦਿ | ੨੦੦੦੦੦ |
| ੮ ਠੇਕਾ ਜਮੀਨਾਂ | ੧੮੫੦੦੦੦ |
| ੯ ਸੂਦ ਬੈਂਕਾਂ | ੨੫੦੦੦ |
| ੧੦ ਕੀਰਤਨ ਭੇਟਾ | ੧੫੦੦੦ |
| ੧੧ ਫੁਟਕਲ | ੧੦੦੦੦ |
| **ਜੋੜ :-** | **੧੭੭੦੦੦੦੦** |
| **ਭਾਗ ਖਰਚ** | |
| **ਰੁਟੀਨ ਦੇ ਖਰਚੇ** | |
| ੧ ਤਨਖਾਹ ਸਟਾਫ | ੫੮੦੦੦੦੦ |
| ੨ ਕੜਾਹ ਪਸ਼ਾਦਿ ਖਰਚ | ੧੦੦੦੦੦੦ |
| ੩ ਸ੍ਰੀ ਆਖੰਡ ਪਾਠ ਸਾਹਿਬ | ੨੨੦੦੦੦੦ |
| ੪ ਲੰਗਰ ਖਰਚ | ੨੩੦੦੦੦੦ |
| ੫ ਮੇਲੇ ਗੁਰਪੁਰਬ | ੧੦੦੦੦੦੦ |
| ੬ ਬਿਜਲੀ, ਪਾਣੀ ਤੇ ਰੋਸ਼ਨੀ | ੪੫੦੦੦੦ |

| | | |
|---|---|---|
| ੭ | ਜਨਰੇਟਰ (ਤੇਲ ਅਤੇ ਮੁਰੰਮਤ) | ੧੫੦੦੦੦ |
| ੮ | ਖਰਚ ਗੱਡੀਆਂ ਅਤੇ ਮੋਟਰ ਸਾਈਕਲ | ੨੦੦੦੦ |
| ੯ | ੳ ਸਫਰ ਖਰਚ ਮੁਲਾਜਮਾਂ | ੪੫੦੦੦ |
| | ਅ ਸਫਰ ਖਰਚ ਮੈਂਬਰ ਸਹਿਬਾਨ | ੦ |
| ੧੦ | ਸਟੇਸ਼ਨਰੀ | ੪੫੦੦੦ |
| ੧੧ | ਟੈਲੀਫੋਨ | ੧੭੦੦੦ |
| ੧੨ | ਡਾਕ ਖਰਚ | ੨੩੪੬ |
| ੧੩ | ਆਡਿਟ ਫੀਸ | ੧੦੦੦੦ |
| ੧੪ | **ਗੁਰਦੁਆਰਾ ਸਾਹਿਬ** | |
| | ੳ ਪ੍ਰਸਾਦਿ ਸਿਰਪਾਉ | ੬੦੦੦੦ |
| | ਅ ਜਿਊਟ-ਮੈਟਿੰਗ ਪਾਏਦਾਨ ਅਦਿ | ੧੫੦੦੦ |
| | ੲ ਫੁਟਕਲ | ੧੦੦੦੦੦ |
| ੧੫ | ਬੰਧਾਨ ਨਿਹੰਗਾ ਸਿੰਘਾਂ | ੦ |
| ੧੬ | ਵਰਦੀਆਂ ਸਟਾਫ | ੪੫੦੦੦ |
| ੧੭ | **ਮੁਰੰਮਤਾਂ** | |
| | ੳ ਮੁਰੰਮਤ ਇਮਾਰਤ | ੦ |
| | ਅ ਮੁਰੰਮਤ ਸਮਾਨ | ੬੦੦੦੦ |
| ੧੮ | ਧਰਮ ਅਰਥ ਲੋਕਲ | ੦ |
| ੧੯ | ਨਿਵਾਸ ਖਰਚ | ੦ |
| ੨੦ | ਬੀਮਾ ਮੁਲਾਜਮਾਂ | ੧੫੦੦੦੦ |
| | **ਜੋੜ ਰੁਟੀਨ ਖਰਚ:-** | **੧੩੪੬੯੩੪੬** |
| ੨੧ | **ਫੰਡਜ਼** | |
| | ੳ ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੧੫੪੮੩੨੭ |
| | ਅ ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੦੩੨੨੧੮ |
| | ੲ ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੫੧੬੧੦੯ |
| | ਸ ਗੁਰਬਾਣੀ ਅਤੇ ਗੁਰਮਤਿ ਲਿਟ: ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੨੧੦੦੦ |
| | ਹ ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੬੦੦੦ |
| | ਕ ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੧੦੫੦੦ |
| | ਖ ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ (ਸ਼੍ਰੋ: ਕਮੇਟੀ ਸਹਾਇਤਾ) | ੫੫੦੦੦੦ |
| | ਘ ਧਰਮ ਅਰਥ ਸ਼੍ਰੋਮਣੀ ਕਮੇਟੀ | ੧੬੦੦੦ |
| | ਙ ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੫੦੦੦ |
| | ਚ ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੫੦੦੦ |
| | ਗ ਸਹਾਇਤਾ ਸ਼੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ | ੧੦੫੦੦ |
| | **ਜੋੜ** | **੩੭੩੦੬੫੪** |
| ੨੩ | **ਸਹਾਇਤਾ** | |
| | ੳ ਧਰਮ ਅਰਥ ਲੋਕਲ ਫੰਡ | ੦ |
| | **ਜੋੜ** | **੦** |
| ੨੪ | **ਪੂੰਜੀਗਤ ਖਰਚੇ** | |
| | ੳ ਸਮਾਨ ਜਨਰਲ | ੫੦੦੦੦ |
| | ਅ ਨਵੇਂ ਕਨੈਕਸ਼ਨ, ਬੋਰ ਅਤੇ ਕੋਠੇ ਆਦਿ | ੦ |

